# ਅੰਮ੍ਰਿਤ ਕੀਰਤਨ

# Amrit Kirtan





ਦਸੰਬਰ 2005

ਐਸਾ ਕੀਰਤਨੁ ਕਰਿ ਮਨ ਮੇਰੇ ॥
ਈਹਾ ਊਹਾ ਜੋ ਕਾਮਿ ਤੇਰੈ ॥

**WHEN DOING KIRTAN**

**O my mind, do such a kirtan**

**which will help you in this world and the next world.**

ਆਨਰੇਰੀ ਸੰਪਾਦਕ
ਡਾ. ਜਾਗੀਰ ਸਿੰਘ



# ਅੰਮ੍ਰਿਤ ਕੀਰਤਨ

ਸੰਗੀਤ ਅਤੇ ਕੀਰਤਨ ਸਬੰਧੀ ਤ੍ਰੈਭਾਸ਼ੀ ਮਾਸਿਕ ਪੱਤਰ
ਅੰਕ 12 ◆ ਸਾਲ ਸਤਾਰਵਾਂ ◆ ਦਸੰਬਰ 2005

ਸੰਪਾਦਕ (ਆਨਰੇਰੀ)
**ਡਾ. ਜਾਗੀਰ ਸਿੰਘ**
ਐਮ.ਏ. (ਸੰਗੀਤ, ਪੰਜਾਬੀ, ਧਾਰਮਿਕ ਅਧਿਐਨ), ਪੀ.ਐਚ.ਡੀ

ਸਹਾਇਕ ਸੰਪਾਦਕ (ਆਨਰੇਰੀ)
**ਡਾ. ਗੁਰਮੀਤ ਸਿੰਘ ਬੈਦਵਾਣ**, ਐਮ.ਏ., ਪੀ.ਐਚ.ਡੀ

ਸਹਿਯੋਗੀ
**ਸ. ਹਰਭਜਨ ਸਿੰਘ ▲ ਸ. ਉੱਤਮ ਸਿੰਘ**



**ਚੰਦੇ ਦਾ ਵੇਰਵਾ**
▲ ਦੇਸ਼: ਇਕ ਕਾਪੀ 15 ਰੁ., ਸਲਾਨਾ 150 ਰੁ.
ਜੀਵਨ ਮੈਂਬਰ 1500 ਰੁ.
▲ ਵਿਦੇਸ਼: ਸਲਾਨਾ 30 $, ਜੀਵਨ ਮੈਂਬਰ 300 $
▲ 'ਅੰਮ੍ਰਿਤ ਕੀਰਤਨ' ਲਈ ਡਰਾਫਟ
'ਅੰਮ੍ਰਿਤ ਕੀਰਤਨ ਟ੍ਰਸਟ' ਦੇ ਨਾਮ ਹੀ ਭੇਜੇ ਜਾਣ ਜੀ।

**ਚਿੱਠੀ ਪੱਤਰ ਲਈ ਪਤਾ**
ਅੰਮ੍ਰਿਤ ਕੀਰਤਨ ਟ੍ਰਸਟ (ਰਜਿ.)
1246/1, ਸੈਕਟਰ 22-ਬੀ, ਚੰਡੀਗੜ੍ਹ 160 022
ਫੋਨ : 0172-2701396, 2713915

**ਰਚਨਾਵਾਂ ਭੇਜਣ ਲਈ ਪਤਾ**
ਸੰਪਾਦਕ, 'ਅੰਮ੍ਰਿਤ ਕੀਰਤਨ'
422, ਸੈਕਟਰ 15-ਏ, ਚੰਡੀਗੜ੍ਹ 160 015
ਫੋਨ : 0172-2772660, 09814053630

e-mail : drjagirsingh@rediffmail.com
Website : www.amritkirtan.org





ਡਾ. ਜਾਗੀਰ ਸਿੰਘ, ਪ੍ਰਧਾਨ 'ਅੰਮ੍ਰਿਤ ਕੀਰਤਨ ਟ੍ਰਸਟ' ਨੇ ਸਿਰਜਣਾ ਪ੍ਰਿੰਟਰਜ਼ ਅਤੇ ਸਟੇਸ਼ਨਰਜ਼, ਐਸ. ਸੀ. ਐਫ. 107, ਫੇਜ਼-7, ਮੁਹਾਲੀ ਤੋਂ ਛਪਵਾ ਕੇ 422, ਸੈਕਟਰ 15-ਏ, ਚੰਡੀਗੜ੍ਹ ਤੋਂ ਪ੍ਰਕਾਸ਼ਿਤ ਕੀਤਾ।



# ਮਿੱਤ੍ਰ ਅਸਾਡੜੇ ਸੇਈ

♦ ਸਤੰਬਰ ਅੰਕ ਵਿਚ ਕਰਤਾਰ ਸਿੰਘ ਨੀਲਧਾਰੀ ਦਾ ਲੇਖ ਗੁਰਬਾਣੀ ਰਾਗ-ਨਾਦਯੋਗ, ਭਾਈ ਅਵਤਾਰ ਸਿੰਘ ਹੰਸ ਸੰਗਰੂਰ ਵਲੋਂ ਸਾਡੇ ਕੀਰਤਨੀਏ ਭਾਈ ਨਿਰੰਜਨ ਸਿੰਘ ਜਵੱਦੀ ਕਲਾਂ ਤੇ ਅਵਤਾਰ ਸਿੰਘ ਆਜਿਜ਼ ਬਾਰੇ ਜਾਣਕਾਰੀ ਭਰਪੂਰ ਲੇਖ ਬਹੁਤ ਹੀ ਵਧੀਆ ਸੀ, ਨਰਿੰਦਰ ਪਾਲ ਸਿੰਘ ਦਿੱਲੀ ਵਲੋਂ ਮੇਰੀ ਪਾਕਿਸਤਾਨ ਯਾਤਰਾ, ਡਾ. ਕੁਲਦੀਪ ਕੌਰ ਵਲੋਂ ਮੇਰੀ ਮਨ ਪਸੰਦ ਪੁਸਤਕ ਗੁਰੂ ਨਾਨਕ ਬਾਣੀ ਵਿਚ ਮਾਇਆ ਸਕੰਲਪ ਬਹੁਤ ਹੀ ਕਾਬਿਲੇ ਤਾਰੀਫ਼ ਸੀ। ਅਕਤੂਬਰ ਅੰਕ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ - ਗੁਰਮਤਿ ਸੰਗੀਤ ਲੇਖ, ਵਲੋਂ ਹਰਜਾਪ ਸਿੰਘ ਔਜਲਾ ਯੂ ਐਸ ਏ, ਸੰਤ ਸੰਗੀਤਕਾਰ ਗਿਆਨੀ ਤੇਜਾ ਸਿੰਘ ਜੀ ਬਾਰੇ ਕਮਲੇਸ਼ ਇੰਦਰ ਸਿੰਘ ਸ਼ਰਮਾ ਚੰਡੀਗੜ੍ਹ ਦਾ ਲੇਖ ਬਹੁਤ ਹੀ ਵਧੀਆ ਸੀ।

*- ਪ੍ਰੋ. ਮੰਗਤ ਸਿੰਘ ਮਸਤਾਨਾ*
*ਮੰਡੀ ਹਰਜੀਰਾਮ ਮਲੋਟ, ਮੁਕਤਸਰ*

♦ In October issue Dilavari Ji as usual writes in layman's language and his articles are easy to understand and follow. Gurmat Sangeet by Sardar Harjap Singh Aujala is very informative. Our Ragis or so called Kirtanias have become more professional and no Bhai-Bhatijawad should be there to select Kirtanias for Harimander Sahib.
You are doing excellent service by publishing such a beautiful magazine.

***- Bakhshish Singh Arora***
*Dr. Bhai Veer Singh Library,*
*211 Cheema Nagar, Ext.,Jalandhar*

♦ 'Amrit Kirtan' magazine is really a good attempt to cater the needs of the Kirtan Rasias, slim size of the magazine is a positive side.

***- Man Mohan Singh***
*103, Avanish Apartment, Dev-Deep*
*Complex, Nizampura, Vadodra*





## ਕਰਉ ਬੇਨੰਤੀਆ

### ਦੋ ਸਾਰਥਕ ਪੁਸਤਕਾਂ

*ਪਿਛਲੇ ਮਹੀਨੇ ਦੋ ਪੁਸਤਕਾਂ ਪ੍ਰਾਪਤ ਹੋਈਆਂ ਹਨ। ਦੋਵੇਂ ਪੁਸਤਕਾਂ ਮੁੰਬਈ ਤੋਂ ਪ੍ਰਕਾਸ਼ਿਤ ਹੋਈਆਂ ਹਨ। ਇਹ ਪੁਸਤਕਾਂ ਗੁਰਮਤਿ ਬਾਰੇ ਆਮ ਛਪ ਰਹੀਆਂ ਪੁਸਤਕਾਂ ਤੋਂ ਨਿਵੇਕਲੀਆਂ ਹਨ।*

✤ ਪਹਿਲੀ ਪੁਸਤਕ ਹੈ – **Successful Married Life (In Light of Gurbani)** ਇਸ ਪੁਸਤਕ ਦੇ ਲੇਖਕ ਹਨ ਮੁੰਬਈ ਦੀ ਆਦਰਯੋਗ ਹਸਤੀ ਸ. ਜੋਗਿੰਦਰ ਸਿੰਘ ਸੇਠੀ। ਸੇਠੀ ਸਾਹਿਬ ਪਹਿਲਾਂ ਵੀ ਗੁਰਮਤਿ ਦੇ ਵਿਸ਼ਿਆਂ ਬਾਰੇ ਬੜੀ ਸਰਲ ਸ਼ੈਲੀ ਵਿਚ ਕੁਝ ਪੁਸਤਕਾਂ ਲਿਖ ਚੁੱਕੇ ਹਨ। ਹਥਲੀ ਪੁਸਤਕ ਇਕ ਨਿਵੇਕਲੀ ਪੁਸਤਕ ਹੈ। ਪੁਸਤਕ ਕੇਵਲ 63 ਪੰਨਿਆਂ ਦੀ ਹੈ ਅਤੇ ਕੀਮਤ ਕੇਵਲ 20 ਰੁ: ਹੈ। ਪਰ ਇਸ ਵਿਚੋਂ ਅਮੁੱਲੀ ਸਿੱਖਿਆ ਮਿਲਦੀ ਹੈ।

ਗੁਰਮਤਿ ਅਨੁਸਾਰ ਹੁੰਦੇ ਵਿਆਹ ਨੂੰ ਅਨੰਦ ਕਾਰਜ ਕਿਹਾ ਜਾਂਦਾ ਹੈ। ਗੁਰੂ ਸਾਹਿਬਾਨ ਨੇ ਅਨੰਦ ਕਾਰਜ ਦੀ ਵਿਧੀ ਨਿਸਚਿਤ ਕਰਕੇ ਸਮਾਜ ਉਪਰ ਬੜਾ ਪਰਉਪਕਾਰ ਕੀਤਾ। ਅਨੰਦ ਕਾਰਜ ਸਮੇਂ ਲਾਵਾਂ ਅਤੇ ਹੋਰ ਸ਼ਬਦਾਂ ਦਾ ਕੀਰਤਨ ਜੇ ਵਿਚਾਰ ਸਹਿਤ ਕੀਤਾ ਜਾਵੇ ਤਾਂ ਬੜਾ ਪ੍ਰਭਾਵਸ਼ਾਲੀ ਬਣ ਸਕਦਾ ਹੈ। ਪਰ ਅਜੋਕੇ ਸਮੇਂ ਤਾਂ ਅਨੰਦ ਕਾਰਜ ਸੰਪੂਰਨ ਕਰਨ ਲਈ ਅਜਿਹੀ ਭਾਜੜ ਪੈਂਦੀ ਹੈ ਕਿ ਛੇਤੀ ਛੇਤੀ ਜਿਵੇਂ ਫਾਹ ਵੱਢਣ ਵਾਲੀ ਗੱਲ ਹੋ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਾਇਮ ਰੱਖਣ ਲਈ ਅਨੰਦ ਕਾਰਜ ਕੇਵਲ ਗੁਰਦੁਆਰਾ ਸਾਹਿਬਾਨ ਵਿਖੇ ਹੋਣੇ ਅਰੰਭ ਤਾਂ ਹੋ ਗਏ ਹਨ ਪਰ ਇਕ ਗੁਰਦੁਆਰਾ ਸਾਹਿਬ ਵਿਚ 2-3 ਅਨੰਦ ਕਾਰਜ ਕਰਨ ਵੇਲੇ ਨਾ ਤਾਂ ਕਿਸੇ ਨੂੰ ਗ੍ਰਹਿਸਤ ਜੀਵਨ ਵਿਚ ਕੰਮ ਆਉਣ ਵਾਲੀ ਸਿੱਖਿਆ ਦੇਣ ਦਾ ਵਿਹਲ ਤੇ ਨਾ ਹੀ ਕਿਸੇ ਕੋਲ ਇਹ ਸਿੱਖਿਆ ਲੈਣ ਦਾ ਸਮਾਂ ਹੁੰਦਾ ਹੈ।

ਇਸ ਕਰਕੇ ਸ. ਜੋਗਿੰਦਰ ਸਿੰਘ ਸੇਠੀ ਹੋਰਾਂ ਦੀ ਪੁਸਤਕ ਬਹੁਤ ਮਹੱਤਵਪੂਰਨ ਹੈ। ਇਸ ਪੁਸਤਕ ਵਿਚਲੀ ਗ੍ਰਹਿਸਤ ਮਾਰਗ ਦੀ ਸਿੱਖਿਆ ਨੂੰ ਚਾਰ ਲਾਵਾਂ ਅਨੁਸਾਰ ਵੰਡਿਆ ਗਿਆ ਹੈ।

ਪਹਿਲੀ ਲਾਂਵ ਵਿਚ ਪ੍ਰਵਿਰਤੀ ਅਰਥਾਤ ਗ੍ਰਹਿਸਤ ਮਾਰਗ ਦੀ ਮਹੱਤਤਾ ਦਰਸਾਉਂਦਿਆਂ ਉਪਦੇਸ਼ ਹੈ ਕਿ ਹੁਣ ਬੱਚਾ ਅਤੇ ਬੱਚੀ ਆਪਣੀ ਜੀਵਨ ਸ਼ੈਲੀ ਨੂੰ ਬਦਲ ਲੈਣ । ਹੁਣ ਉਨ੍ਹਾਂ ਨੂੰ ਇਕ ਦੂਜੇ ਲਈ ਸਮਾਂ ਕੱਢਣਾ ਪਵੇਗਾ। ਇਹ ਸਮਾਂ ਉਨ੍ਹਾਂ ਨੂੰ ਆਪਣੇ ਮਿੱਤਰਾਂ-ਸਹੇਲੀਆਂ, ਮਾਤਾ-ਪਿਤਾ ਅਤੇ ਆਪਣੇ ਕਾਰੋਬਾਰ ਵਿਚੋਂ ਕੱਢਣਾ ਪਵੇਗਾ।

ਦੂਜੀ ਲਾਂਵ ਵਿਚ ਹਉਮੈ ਦੇ ਤਿਆਗ ਤੋਂ ਗੱਲ ਸ਼ੁਰੂ ਕਰਦਿਆਂ ਅਧੁਨਿਕ ਯੁਗ ਦੇ ਵਿਆਹੁਤਾ ਜੀਵਨ ਵਿਚ ਆਉਂਦੀਆਂ ਸਮਸਿਆਵਾਂ ਦੇ ਸਮਾਧਾਨ ਸੁਝਾਏ ਗਏ ਹਨ। ਬੀਤੇ ਦੀਆਂ ਗੱਲਾਂ ਦਾ ਤਿਆਗ, ਨੁਕਤਾਚੀਨੀ, ਜਵਾਬਤਲਬੀ, ਦੂਜੇ ਦੀ ਹਉਮੈ ਨੂੰ ਸੱਟ ਨਹੀਂ ਮਾਰਨੀ, ਨਾਕਾਰਾਤਮਕ ਅਤੇ ਬੇਲੋੜਾ ਦਬਾਓ, ਬਿਨੈ ਕਰਨ, ਦੁੱਖ ਵਿਚ ਸੁੱਖ ਮਨਾਉਣ, ਪਿਆਰ ਕਰਨ ਅਤੇ ਪਿਆਰ ਮੰਗਣ ਆਦਿ ਗੱਲਾਂ ਨੂੰ ਅਧੁਨਿਕ ਮੁਹਾਵਰੇ ਵਿਚ ਬਿਆਨ ਕੀਤਾ ਹੈ।

ਤੀਜੀ ਲਾਂਵ ਵਿਚ ਸਵਾਰਥੀ ਪੁਣੇ ਛੱਡ ਕੇ ਪ੍ਰਮਾਰਥ ਲਈ ਕੁਝ ਕਰਨ ਅਤੇ ਚੌਥੀ ਲਾਂਵ ਵਿਚ ਮਿਲਾਪ ਦੀਆਂ ਖੁਸ਼ੀਆਂ ਮਾਣਦਿਆਂ ਅਰਦਾਸ ਕਰਨ ਦੀ ਗੱਲ ਕੀਤੀ ਹੈ।

ਇਹ ਪੁਸਤਕ ਹਰ ਗ੍ਰਹਿਸਤੀ ਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ। ਨਵੇਂ ਵਿਆਹਿਆਂ ਲਈ ਤਾਂ ਇਹ ਮਾਨੋ ਪਾਠ-ਪੁਸਤਕ ਹੈ। ਪੁਸਤਕ ਪ੍ਰਾਪਤੀ ਲਈ ਹੇਠ ਲਿਖੇ ਪਤੇ ਤੇ ਸੰਪਰਕ ਕੀਤਾ ਜਾ ਸਕਦਾ ਹੈ।

Guru Tegh Bahadur Nam-Simran Foundation,
303/1, Ivory Tower, Juhu Road,
Mumbai-400 049

✤ ਦੂਸਰੀ ਪੁਸਤਕ ਦਾ ਨਾਮ ਹੈ- ਰੋਜ਼ਾਨਾ ਯਾਦ ਰੱਖਣ ਲਈ ਗੁਰਬਾਣੀ ਦੀਆਂ ਪੰਕਤੀਆਂ ਅਰਥਾਤ **Daily Gurbani Routine**

36 ਪੰਨਿਆਂ ਦੀ ਇਹ ਛੋਟੀ ਜਿਹੀ ਪੁਸਤਕ ਮੁੰਬਈ ਦੇ ਬੱਚਿਆਂ ਅਤੇ ਮਾਪਿਆਂ ਵਿਚ ਗੁਰਬਾਣੀ ਕਲਾਸ ਵਾਲੀ ਆਂਟੀ ਜੀ ਕਰਕੇ ਪ੍ਰਸਿੱਧ ਬੜੀ ਪਿਆਰੀ ਸ਼ਖਸ਼ੀਅਤ ਬੀਬੀ ਸਤਿਨਾਮ ਕੌਰ ਜੀ ਦੀ ਰਚੀ ਹੋਈ ਹੈ।

ਗੁਰਬਾਣੀ ਨੂੰ ਰੋਜ਼ਾਨਾ ਦੇ ਜੀਵਨ ਵਿਚ ਕਿਵੇਂ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ। ਇਸ ਵਿਚ ਸਵੇਰ ਤੋਂ ਸ਼ਾਮ ਤਕ ਹਰ ਮੌਕੇ ਲਈ ਗੁਰਬਾਣੀ ਦੀਆਂ ਉਦਾਹਰਣਾਂ ਦੇ ਕੇ ਹਰ ਵੇਲੇ ਪ੍ਰਮਾਤਮਾ ਨੂੰ ਯਾਦ ਰੱਖਣ ਦੀ ਜਾਚ ਦੱਸੀ ਗਈ ਹੈ।

*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥*

*ਗੁਣ ਗਾਵਾ ਦਿਨ ਰਾਤਿ ਨਾਨਕ ਚਾਉ ਏਹੁ ॥*
ਇਸ਼ਨਾਨ ਵੇਲੇ-
*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥*
ਤਿਆਰ ਹੋਣ ਵੇਲੇ:
*ਜਿਹ ਪ੍ਰਸਾਦਿ ਤੇਰਾ ਸੁੰਦਰੁ ਰੂਪੁ ॥*
*ਸੋ ਪ੍ਰਭੁ ਸਿਮਰ ਸਦਾ ਅਨੂਪ ॥*

ਖਾਣ ਵੇਲੇ, ਪਾਣੀ ਪੀਣ ਵੇਲੇ, ਬਾਹਰ ਜਾਣ ਵੇਲੇ, ਪੜ੍ਹਾਈ ਕਰਨ ਵੇਲੇ, ਖੇਡਣ ਵੇਲੇ, ਜਨਮ ਦਿਨ ਮਨਾਉਣ ਵੇਲੇ, ਕੀਰਤਨ ਵੇਲੇ, ਰਾਤ ਨੂੰ ਸੌਣ ਵੇਲੇ ਆਦਿ ਮੌਕਿਆਂ ਲਈ ਢੁਕਵੀਆਂ ਅਤੇ ਸਰਲ ਤੁਕਾਂ ਦਿੱਤੀਆਂ ਹਨ। ਉਪਰੋਕਤ ਕਾਰਜ ਕਰਨ ਸਮੇਂ ਜਦੋਂ ਗੁਰਬਾਣੀ ਦੀ ਤੁਕ ਪੜ੍ਹੀ ਜਾਂਦੀ ਹੈ ਤਾਂ ਉਸ ਕਾਰਜ ਦਾ ਮਨੋਰਥ ਅਤੇ ਢੰਗ ਬਦਲ ਜਾਂਦਾ ਹੈ।

ਇਹ ਪੁਸਤਕ ਤਿਆਰ ਤਾਂ ਬੱਚਿਆਂ ਲਈ ਕੀਤੀ ਗਈ ਹੈ ਪਰ ਇਸ ਤੋਂ ਵਡੇਰੇ ਵੀ ਭਰਪੂਰ ਲਾਭ ਪ੍ਰਾਪਤ ਕਰ ਸਕਦੇ ਹਨ। ਪੁਸਤਕ ਵਿਚ ਸਰਲ ਜਿਹੇ ਪਰ ਭਾਵਪੂਰਤ ਸਕੈਚ ਦਿੱਤੇ ਗਏ ਹਨ। ਅੰਮ੍ਰਿਤ ਕੀਰਤਨ ਦਾ ਟਾਈਟਲ ਚਿਤਰ ਏਸੇ ਪੁਸਤਕ ਵਿਚੋਂ ਹੈ। ਇਸ ਨਾਲ ਇਹ ਪੁਸਤਕ ਬੱਚਿਆਂ ਲਈ ਖਿੱਚ ਭਰਪੂਰ ਬਣ ਗਈ ਹੈ। ਪੁਸਤਕ ਦੀ ਭੇਟਾ ਸਿਰਫ਼ 20 ਰੁ: ਰੱਖੀ ਗਈ ਹੈ। ਪੰਜਾਬੀ ਦੇ ਨਾਲ਼ ਨਾਲ ਅੰਗਰੇਜ਼ੀ ਦੀ ਟ੍ਰਾਂਸਲੇਸ਼ਨ ਦੇਣ ਨਾਲ ਇਹ ਪੁਸਤਕ ਵਧੇਰੇ ਸਾਰਥਕ ਬਣ ਗਈ ਹੈ। ਇਹ ਪੁਸਤਕ ਹਰ ਘਰ ਵਿਚ ਹਰ ਬੱਚੇ ਕੋਲ ਹੋਣੀ ਚਾਹੀਦੀ ਹੈ। ਪੁਸਤਕ ਦੀ ਕੀਮਤ ਕੇਵਲ 20 ਰੁ: ਹੈ। ਪ੍ਰਾਪਤੀ ਦਾ ਪਤਾ :

Bibi Satnam Kaur,
B-304, Salvador Building, Shastri Nagar
Near Lokhandwala Complex, Andheri-West
Mumbai-400053
Phone- 022-26314866

# ਗੁਰੂ ਗ੍ਰੰਥ ਸਾਹਿਬ ਦਾ ਸੰਗੀਤ ਵਿਧਾਨ

ਡਾ. ਜਾਗੀਰ ਸਿੰਘ

ਗੁਰੂ ਗ੍ਰੰਥ ਸਾਹਿਬ ਗਿਆਨ ਦਾ ਅਥਾਹ ਸਾਗਰ ਹੈ। ਵਿਭਿੰਨ ਚਿੰਤਕਾਂ ਦੁਆਰਾ ਵਿਭਿੰਨ ਪਹਿਲੂਆਂ ਤੋਂ ਗੁਰਬਾਣੀ ਦਾ ਅਧਿਐਨ ਕਰਨ ਦੇ ਅਨੇਕ ਜਤਨ ਹੋਏ ਹਨ। ਅਜਿਹੇ ਜਤਨਾਂ ਦੇ ਅੰਤਰਗਤ ਗੁਰੂ ਗ੍ਰੰਥ ਸਾਹਿਬ ਦੇ ਸੰਗੀਤਕ ਪੱਖ ਦਾ ਅਧਿਐਨ ਨਿਸ਼ਚੇ ਹੀ ਵਿਸ਼ੇਸ਼ ਮਹੱਤਵ ਰੱਖਦਾ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਸੰਗੀਤ ਤੇ ਵਿਸ਼ੇਸ਼ ਕਰਕੇ ਰਾਗ ਬੱਧ ਸੰਗੀਤ ਦਾ ਪ੍ਰਯੋਗ ਗੁਰਬਾਣੀ ਦੇ ਭਾਵ ਅਨੁਕੂਲ ਤੇ ਸਰੋਤੇ ਦੀ ਅਵਸਥਾ ਅਨੁਸਾਰ ਹੋਇਆ ਹੈ। ਭਾਵ ਦੀ ਪੇਸ਼ਕਾਰੀ ਅਤੇ ਸਰੋਤਿਆਂ ਨੂੰ ਪ੍ਰਭਾਵਿਤ ਕਰਨ ਦੀ ਮਨਸ਼ਾ ਨੇ ਇਸ ਕਾਵਿ ਨੂੰ ਇਕ ਵਿਸ਼ੇਸ਼ ਸੰਰਚਨਾਤਮਕ ਵਿਉਂਤ ਦਿਤੀ ਹੈ ਜੋ ਇੱਕੋ ਸਮੇਂ ਕਾਵਿ ਵੀ ਹੈ ਤੇ ਸੰਗੀਤ ਵੀ। ਇਸ ਲਈ ਗੁਰਬਾਣੀ ਦੇ ਪ੍ਰਮਾਣਿਕ ਅਧਿਐਨ ਲਈ ਕਾਵਿ-ਸੰਜਮ ਤੇ ਸੰਗੀਤ-ਸੰਜਮ ਦੋਹਾਂ ਦਾ ਉਚਿਤ ਗਿਆਨ ਲੋੜੀਂਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸੰਗੀਤ ਇਸ ਦਾ ਕੇਵਲ ਪ੍ਰਗਟਾਉ ਮਾਧਿਅਮ ਹੀ ਨਹੀਂ ਸਗੋਂ ਇਹ ਇਸ ਦਾ ਰਚਨਾਮੂਲਕ ਤੱਤ ਹੈ। ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਣੀ ਰਚਨਾ ਕਰਨ ਸੰਬੰਧੀ ਜੋ ਸਾਖੀਆਂ ਉਪਲਭਦ ਹਨ ਉਹਨਾਂ ਤੋਂ ਬਾਣੀ ਰਚਨਾ ਦੀ ਪ੍ਰਕਿਰਿਆ ਦਾ ਕ੍ਰਮ ਕੁਝ ਇਸ ਤਰ੍ਹਾਂ ਪਤਾ ਲੱਗਦਾ ਹੈ। ਜਦੋਂ ਗੁਰੂ ਸਾਹਿਬ ਨੂੰ ਬਾਣੀ ਰਚਨਾ ਦਾ ਆਵੇਸ਼ ਹੁੰਦਾ ਤਾਂ ਉਹ ਭਾਈ ਮਰਦਾਨਾ ਜੀ ਨੂੰ ਆਖਦੇ 'ਮਰਦਾਨਿਆ ਰਬਾਬ ਵਜਾ ਬਾਣੀ ਆਈ' ਤਾਂ ਮਰਦਾਨਾ ਰਾਗ ਦੀਆਂ ਸੁਰਾਂ ਰਬਾਬ ਉਪਰ ਵਜਾਉਂਦਾ, ਤੇ ਫਿਰ ਗੁਰੂ ਸਾਹਿਬ ਬਾਣੀ ਉਚਾਰਦੇ ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਅਤੇ ਸੰਗੀਤ ਅੰਗ ਸੰਗ ਹੋ ਕੇ ਵਿਚਰਦੇ ਹਨ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਕਾਵਿ ਅਨੁਭਵ ਦਾ ਵਿਸ਼ਲੇਸ਼ਣ ਕਰਨ ਤੋਂ ਪਤਾ ਲਗਦਾ ਹੈ ਕਿ ਇਹ ਅਨੁਭਵ ਵੀ ਇੱਕ ਵਿਸ਼ੇਸ਼ ਅਨੁਭਵ ਹੈ ਇਸ ਦੇ ਪ੍ਰਗਟਾਉ ਲਈ ਸਾਧਨ ਵੀ ਵਿਸ਼ੇਸ਼ ਚਾਹੀਦਾ ਹੈ। ਮਨੁੱਖ ਜਦੋਂ ਬਾਹਰਲੇ ਜਗਤ ਦੇ ਸੰਪਰਕ ਵਿਚ ਆਉਂਦਾ ਹੈ ਉਦੋਂ ਉਸ ਨੂੰ ਬਾਹਰਲੇ ਜਗਤ ਦਾ ਅਨੁਭਵ ਪ੍ਰਾਪਤ ਹੁੰਦਾ ਹੈ। ਕਈ ਵਾਰ ਮਨੁੱਖ ਆਪਣੀ ਕਲਪਨਾ ਨਾਲ ਆਪਣੇ ਅੰਦਰਲੇ ਅਤੇ ਬਾਹਰਲੇ ਯਥਾਰਥ ਦੇ ਮੇਲ ਨਾਲ ਇਕ ਕਾਲਪਨਿਕ ਸੰਸਾਰ ਸਿਰਜ ਕੇ ਉਸ ਨੂੰ ਵੀ ਅਨੁਭਵ ਕਰਨ ਲੱਗ ਪੈਂਦਾ ਹੈ।

ਅਨੁਭਵ ਨੂੰ ਨਿਸ਼ਚਿਤ ਕਰਨ ਲਈ ਮਨੁੱਖ ਦੀ ਕਲਪਨਾ, ਮਨ ਭਾਵ, ਗਿਆਨ ਅਤੇ ਮੰਤਵ ਅਹਿਮ ਰੋਲ ਅਦਾ ਕਰਦੇ ਹਨ। ਇਹਨਾਂ ਕਰਕੇ ਕਈ ਵਾਰ ਕੋਈ ਅਨੁਭਵ ਬੜਾ ਸਰਲ ਹੁੰਦਾ ਹੈ ਅਤੇ ਕੋਈ ਅਨੁਭਵ ਬੜਾ ਜਟਿਲ ਹੁੰਦਾ ਹੈ ਆਮ ਤੌਰ ਤੇ ਮਨੁੱਖ ਦੀ ਬੁੱਧੀ ਦੀ ਪਕੜ ਵਿਚ ਨਾ ਆ ਸਕਣ ਵਾਲੇ ਅਨੁਭਵ ਜਟਿਲ ਹੁੰਦੇ ਹਨ। ਇਹ ਅਨੁਭਵ ਪ੍ਰਾਪਤ ਵੀ ਸਾਧਾਰਨ ਮਨੁੱਖਾਂ ਨੂੰ ਨਹੀਂ ਹੁੰਦੇ। ਸਗੋਂ ਜਿਨ੍ਹਾਂ ਪੁਰਖਾਂ ਨੂੰ ਇਹ ਅਨੁਭਵ ਪ੍ਰਾਪਤ ਹੁੰਦੇ ਹਨ ਉਨ੍ਹਾਂ ਨੂੰ ਸਾਧਾਰਨ ਲੋਕ ਮਹਾਂ-ਪੁਰਖ ਸੰਤ, ਬ੍ਰਹਮ ਗਿਆਨੀ ਆਦਿ ਦੀ ਪਦਵੀ ਦੇ ਦਿੰਦੇ ਹਨ। ਅਧਿਆਤਮਕ ਖੇਤਰ ਵਿਚ ਅਜਿਹੇ ਅਨੁਭਵ ਨੂੰ 'ਗੂੰਗੇ ਦੀ ਮਠਿਆਈ' ਨਾਲ ਤੁਲਨਾ ਦਿੱਤੀ ਗਈ ਹੈ। ਅਜੇਹੇ ਅਨੁਭਵਾਂ ਨੂੰ ਹੋਰ ਮਨੁੱਖਾਂ ਨਾਲ ਸਾਂਝਾ ਕਰਨਾ ਸਾਧਾਰਨ ਸਾਧਨਾਂ ਦੇ ਵੱਸ ਦੀ ਗੱਲ ਨਹੀਂ। ਇਨ੍ਹਾਂ ਨੂੰ ਆਸਾਧਾਰਨ ਢੰਗ ਨਾਲ ਹੀ ਪ੍ਰਗਟ ਕੀਤਾ ਜਾ ਸਕਦਾ ਹੈ।

ਡਾ. ਪੀਤਾਂਬਰ ਦੱਤ ਬੜਥਵਾਲ ਅਨੁਸਾਰ 'ਅਧਿਆਤਮਕ ਅਨੁਭਵ ਨੂੰ ਪ੍ਰਗਟ ਕਰਨ ਲਈ ਭਾਸ਼ਾ ਦਾ ਸਾਧਨ ਭਾਵੇਂ ਨਾਕਾਫੀ ਹੈ ਅਤੇ ਉਸ ਰੱਬੀ ਅਨੁਭਵ ਦੇ ਪ੍ਰਗਟ ਰੂਪ ਦੇ ਅਰਥ ਨੂੰ ਸਮਝਣਾ ਦੂਜਿਆਂ ਲਈ ਅਤਿਅੰਤ ਔਖਾ ਹੈ, ਫਿਰ ਵੀ ਉਸ 'ਸੱਚ' ਦੇ ਅਨੁਭਵ ਤੋਂ ਉਪਜੇ ਅਨੰਦ ਨੂੰ ਆਪਣੀ ਹਿੱਕ ਵਿਚ ਛੁਪਾ ਕੇ ਨਾ ਰੱਖ ਸਕਣ ਦੇ ਕਾਰਨ ਸੱਚ ਦਾ ਸਾਧਕ ਉਸ ਨੂੰ ਪ੍ਰਗਟ ਕਰਨ ਦੇ ਆਹਰ ਵਿਚ ਜੁੱਟ ਜਾਂਦਾ ਹੈ ।[1] ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਵੀ ਠੀਕ ਲਿਖਿਆ ਹੈ, "ਅਧਿਆਤਮਕ ਤਜਰਬਿਆਂ ਨੂੰ ਆਪਣੇ ਸੀਨੇ ਦੀ ਚਾਰ ਦਿਵਾਰੀ ਵਿਚ ਰੋਕ ਰੱਖਣਾ ਇਕ ਸਾਧਕ ਲਈ ਬਿਲਕੁਲ ਔਖਾ ਹੈ। ਇਨ੍ਹਾਂ ਸੱਚੇ ਅਨੁਭਵਾਂ ਨੂੰ ਪ੍ਰਗਟ ਕਰਨ ਲਈ ਸਾਧਕ ਬਿਹਬਲ ਹੋ ਉਠਦਾ ਹੈ।[2] ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਕਈ ਥਾਂਈਂ ਜ਼ਿਕਰ ਕੀਤਾ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਆਪਣੇ ਅਨੁਭਵ ਨੂੰ ਆਪ ਸੁਚੇਤ ਤੌਰ ਤੇ

ਪ੍ਰਗਟ ਨਹੀਂ ਸੀ ਕਰਦੇ ਸਗੋਂ ਕੋਈ ਮਹਾਂ-ਸ਼ਕਤੀ ਉਨ੍ਹਾਂ ਨੂੰ ਬੋਲਣ ਲਈ ਮਜਬੂਰ ਕਰਦੀ ਸੀ:

*'ਹਉ ਆਪਹੁ ਬੋਲਿ ਨ ਜਾਣਦਾ*
*ਮੈ ਕਹਿਆ ਸਭ ਹੁਕਮਾਉ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੬੩)*

ਜਦੋਂ ਉਹ ਸੱਚ ਦੇ ਅਨੁਭਵ ਨਾਲ ਇੰਨੇ ਭਰਪੂਰ ਹੋ ਜਾਂਦੇ ਸਨ ਤਾਂ ਉਸ ਅਨੁਭਵ ਦੀ ਸ਼ਿਦਤ ਅਧੀਨ ਉਹ ਬਾਣੀ ਦੀ ਰਚਨਾ ਕਰਦੇ ਸਨ। ਇਸੇ ਬਾਣੀ ਨੂੰ 'ਖਸਮ ਕੀ ਬਾਣੀ' ਅਤੇ 'ਧੁਰ ਕੀ ਬਾਣੀ' ਨਾਲ ਸੰਕੇਤਤ ਕਰਦਿਆਂ ਆਮ ਭਾਸ਼ਾ ਨਾਲੋਂ ਨਿਖੇੜ ਦਿੰਦੇ ਸਨ :

*ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨੁ ਵੇ ਲਾਲੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੨)*

*ਧੁਰ ਕੀ ਬਾਣੀ ਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੮)*

ਗੁਰੂ ਸਾਹਿਬਾਨ ਨੇ ਸਾਧਾਰਨ ਭਾਸ਼ਾ ਲਈ 'ਅਖਰ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਉਹ ਦਸਦੇ ਹਨ ਕਿ ਅੱਖਰ ਲੌਕਿਕ ਜਗਤ ਦੇ ਪਰਪੰਚ ਨੂੰ ਪ੍ਰਗਟ ਕਰਦਾ ਹੈ। ਜਪੁਜੀ ਦੀ ਉਨੀਵੀਂ ਪਉੜੀ ਵਿਚ ਦੱਸਿਆ ਹੈ ਕਿ ਨਾਮ, ਸਿਫਤ, ਗਿਆਨ, ਗੀਤ, ਗੁਣ, ਲਿਖਣਾ, ਬੋਲਣਾ ਆਦਿ ਸਭ ਅੱਖਰਾਂ ਤੇ ਆਧਾਰਤ ਹਨ ਪਰ ਇਹ ਅੱਖਰ ਅਕਾਲ ਪੁਰਖ ਜਾਂ ਪਰਮਾਤਮਾਂ ਦਾ ਲੇਖਾ ਨਹੀਂ ਕਰ ਸਕਦੇ:

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਿਖਾਣਿ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*
*ਜਿਵ ਫੁਰਮਾਏ ਤਿਵ ਤਿਵ ਪਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪)*

ਇਸ ਲਈ ਪਰਮਾਤਮਾ ਨਾਲ ਸੰਬੰਧਤ ਅਨੁਭਵ ਨੂੰ ਪ੍ਰਗਟ ਕਰਨ ਲਈ ਕੋਈ ਅਜਿਹਾ ਸਾਧਨ ਚਾਹੀਦਾ ਹੈ ਜਿਹੜਾ ਪਰਮਾਤਮਾ ਵਾਂਗ ਸਰਬ ਵਿਆਪਕ ਹੋਵੇ। ਮਨੁੱਖ ਦੀ ਪਹੁੰਚ ਵਿਚ ਸਭ ਤੋਂ ਨੇੜੇ ਦਾ ਸਾਧਨ ਹੈ ਨਾਦ। ਨਾਦ ਹੀ ਅਜਿਹੀ ਹਸਤੀ ਹੈ ਜਿਹੜੀ ਗੋਚਰ ਜਗਤ ਤੋਂ ਪਾਰ ਦੇ ਵਰਤਾਰਿਆਂ ਦੀ ਥਾਹ ਲਾਉਂਦੀ ਹੈ। 'ਭਾਰਤੀਯ ਸੰਗੀਤ ਕੋਸ਼' ਵਿਚ ਨਾਦ ਬਾਰੇ ਲਿਖਿਆ ਹੈ, "ਸ਼ਾਸਤਰਾਂ ਵਿਚ ਨਾਦ ਨੂੰ ਬ੍ਰਹਮ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ। ਨਾਦ ਅਦੁਤੀ ਅਤੇ ਆਨੰਦ ਸਰੂਪ ਹੈ। ਨਾਦ ਦੀ ਉਪਾਸਨਾ ਨਾਲ ਪਰਮ ਲਾਭ ਹੁੰਦਾ ਹੈ। ਜਿਵੇਂ ਪ੍ਰਕਾਸ਼ ਦੀ ਖੋਜ ਕਰਦਿਆਂ ਮਣੀ ਦੀ ਪ੍ਰਾਪਤੀ ਹੋ ਜਾਂਦੀ ਹੈ। ਇਵੇਂ ਹੀ ਨਾਦ ਦੀ ਉਪਾਸਨਾ ਕਰਦਿਆਂ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।"[3]

ਸੰਸਕ੍ਰਿਤ ਦੇ ਇਕ ਸਲੋਕ ਵਿਚ ਦੱਸਿਆ ਹੈ ਕਿ ਨਾ ਤਾਂ ਨਾਦ ਬਿਨਾ ਗੀਤ ਹੈ, ਨਾ ਨਾਦ ਬਿਨਾਂ ਨਰਿਤ ਹੈ, ਇਹ ਸਾਰਾ ਜਗਤ ਹੀ ਨਾਦਾਤਮਕ ਹੈ।[4] ਨਾਦ ਉਪਰ ਆਧਾਰਤ ਸੰਗੀਤ ਕਲਾ ਵਿਚ ਵੀ ਪ੍ਰਮਾਤਮਾ ਵਾਂਗ ਕੁਝ ਅਜਿਹੇ ਤੱਤ ਹੁੰਦੇ ਹਨ ਜਿਹੜੇ ਪੂਰੀ ਤਰ੍ਹਾਂ ਸਧਾਰਨ ਭਾਸ਼ਾ ਵਿਚ ਬਿਆਨ ਨਹੀਂ ਕੀਤੇ ਜਾ ਸਕਦੇ।

ਜੇ ਅਸੀਂ ਸੰਗੀਤ ਨੂੰ ਪੂਰੀ ਤਰ੍ਹਾਂ ਸਮਝਣ ਦਾ ਜਤਨ ਕਰੀਏ ਤਾਂ ਵੀ ਉਸ ਵਿਚ ਕਾਫੀ ਕੁਝ ਅਜੇਹਾ ਬਾਕੀ ਬੱਚ ਜਾਂਦਾ ਹੈ ਜਿਹੜਾ ਸਾਡੀ ਬੁਧੀ ਦੀ ਪਕੜ ਵਿਚ ਨਹੀਂ ਆ ਸਕਦਾ। ਕੁਝ ਲੋਕਾਂ ਦਾ ਵਿਚਾਰ ਹੈ ਕਿ ਨਾਦ ਦ੍ਰਿਸ਼ ਨਾਲੋਂ ਜ਼ਿਆਦਾ ਪ੍ਰਭਾਵਤ ਕਰਦਾ ਹੈ। ਇਸੇ ਲਈ ਸ਼ਾਪਨਆਵਰ[5] ਨੇ ਇਸ ਨੂੰ ਬ੍ਰਹਿਮੰਡੀ (universe) ਭਾਸ਼ਾ ਦਾ ਨਾਂ ਦਿੱਤਾ ਹੈ। ਉਸ ਅਨੁਸਾਰ ਸਮੁੱਚਾ ਸੰਸਾਰ ਹੀ ਸੰਗੀਤ ਰੂਪ ਹੈ। ਗੁਰੂ ਨਾਨਕ ਦੇਵ ਜੀ ਵੀ ਸੋਦਰੁ ਵਾਲੀ ਪਉੜੀ ਵਿਚ ਰੱਬੀ ਦਰਬਾਰ ਦੇ ਸੰਗੀਤਕਾਰਾਂ ਦਾ ਜ਼ਿਕਰ ਦਰਦਿਆਂ ਦੱਸਦੇ ਹਨ ਕਿ ਉਸਦੇ ਦਰਬਾਰ ਵਿਚ ਚਿਤਰ-ਗੁਪਤ, ਧਰਮਰਾਜ, ਈਸ਼ਵਰ, ਬ੍ਰਹਮਾ, ਦੇਵੀ ਦੇਵਤੇ, ਸਿੱਧ, ਜਤੀ, ਸਤੀ, ਜੋਧੇ ਆਦਿ ਹੀ ਨਹੀਂ ਗਾ ਰਹੇ ਸਗੋਂ ਪੌਣ, ਪਾਣੀ, ਅੱਗ, ਤਾਰਿਕਾ ਮੰਡਲ ਅਤੇ ਸਮੁੱਚਾ ਬ੍ਰਹਿਮੰਡ, ਸਮੁੱਚੀ ਸ਼੍ਰਿਸ਼ਟੀ ਗਾ ਰਹੀ ਹੈ :

*ਸੋ ਦਰੁ ਕੇਹਾ ਸੋ ਘਰੁ ਕੇਹਾ*
*ਜਿਤੁ ਬਹਿ ਸਰਬ ਸਮਾਲੇ॥*
*ਵਾਜੇ ਨਾਦ ਅਨੇਕ ਅਸੰਖਾ*
*ਕੇਤੇ ਵਾਵਣਹਾਰੇ ॥*
*ਕੇਤੇ ਰਾਗ ਪਰੀ ਸਿਉ*
*ਕਹੀਅਨਿ ਕੇਤੇ ਗਾਵਣਹਾਰੇ॥*
*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰ*
*ਗਾਵੈ ਰਾਜਾ ਧਰਮੁ ਦੁਆਰੇ॥*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ*
*ਲਿਖਿ ਲਿਖਿ ਧਰਮੁ ਵੀਚਾਰੇ॥*
*ਗਾਵਹਿ ਈਸਰੁ ਬਰਮਾ ਦੇਵੀ*
*ਸੋਹਨਿ ਸਦਾ ਸਵਾਰੇ॥*
*ਗਾਵਹਿ ਇੰਦ ਇਦਾਸਣਿ ਬੈਠੇ*
*ਦੇਵਤਿਆ ਦਰਿ ਨਾਲੇ॥*

*ਗਾਵਹਿ ਸਿਧ ਸਮਾਧੀ ਅੰਦਰਿ*
*ਗਾਵਨਿ ਸਾਧ ਵਿਚਾਰੇ॥*
*ਗਵਾਨਿ ਜਤੀ ਸਤੀ ਸੰਤੋਖੀ*
*ਗਾਵਹਿ ਵੀਰ ਕਰਾਰੇ॥*
*ਗਾਵਨਿ ਪੰਡਿਤ ਪੜਨਿ ਰਖੀਸਰ*
*ਜੁਗੁ ਜੁਗੁ ਵੇਦਾ ਨਾਲੇ॥*
*ਗਾਵਹਿ ਮੋਹਣੀਆ ਮਨੁ ਮੋਹਨਿ*
*ਸੁਰਗਾ ਮਛ ਪਇਆਲੇ॥*
*ਗਾਵਨਿ ਰਤਨ ਉਪਾਏ*
*ਤੇਰੇ ਅਠਸਠਿ ਤੀਰਥ ਨਾਲੇ॥*
*ਗਾਵਹਿ ਜੋਧ ਮਹਾਬਲ ਸੂਰਾ*
*ਗਾਵਹਿ ਖਾਣੀ ਚਾਰੇ॥*
*ਗਾਵਹਿ ਖੰਡ ਮੰਡਲ ਵਰਭੰਡਾ*
*ਕਰਿ ਕਰਿ ਰਖੇ ਧਾਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬)*

ਇੰਜ ਸੰਗੀਤ ਵੀ ਲਗਭਗ ਪਰਮਾਤਮਾ ਵਾਂਗ ਹੀ ਸਰਬ ਵਿਆਪਕ ਹੈ।

ਗੁਰਬਾਣੀ ਵਿਚ ਨਾਦ ਦੇ ਅਰਥਾਂ ਲਈ 'ਸਬਦ' ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਅਮਰ ਦਾਸ ਜੀ 'ਸਬਦ' ਨੂੰ ਸ਼੍ਰਿਸ਼ਟੀ ਦੇ ਆਦਿ ਅਤੇ ਅੰਤ ਦਾ ਕਾਰਨ ਦੱਸਦੇ ਹਨ-

*ਉਤਪਤਿ ਪਰਲਉ ਸਬਦੇ ਹੋਵੈ॥*
*ਸਬਦੈ ਹੀ ਫਿਰਿ ਓਪਤਿ ਹੋਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭)*

ਇਸ ਲਈ ਨਾਦ ਜਾਂ ਸ਼ਬਦ ਅਧਿਆਤਮਕ ਅਨੁਭਵ ਨੂੰ ਪ੍ਰਗਟ ਕਰਨ ਲਈ ਸਾਧਰਨ ਭਾਸ਼ਾ ਨਾਲੋਂ ਵਧੇਰੇ ਕਾਰਗਰ ਸਾਧਨ ਹੈ। ਮਨੁੱਖ ਦੀਆਂ ਅਤਿ ਸੂਖਮ ਅਤੇ ਬ੍ਰਹਿਮੰਡੀ ਭਾਵਨਾਵਾਂ ਦਾ ਪ੍ਰਗਟਾਵਾ ਨਾਦ ਰਾਹੀਂ ਵਧੇਰੇ ਢੁਕਵੇਂ ਅਤੇ ਸੰਖਿਪਤ ਢੰਗ ਨਾਲ ਕੀਤਾ ਜਾ ਸਕਦਾ ਹੈ। ਡਾ. ਸੀਮੈਨ ਸੰਗੀਤਕ ਸੁਰ ਦੀ ਸ਼ਕਤੀ ਦਸਦਾ ਲਿਖਦਾ ਹੈ ਕਿ ਅਸੀਂ ਆਪਣੀਆਂ ਭਾਵਨਾਵਾਂ ਦੀ ਅਭਿਵਿਅਕਤੀ ਇਕ ਲੰਮੇ ਲੇਖ ਨਾਲੋਂ ਕੇਵਲ ਇਕ ਹੀ ਸੁਰ ਰਾਹੀਂ ਭਲੀ ਭਾਂਤ ਅਤੇ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੇ ਹਾਂ।[6]

ਡਾਕਟਰ ਹਰਿਭਜਨ ਸਿੰਘ ਕਲਾ ਦਾ ਪ੍ਰਯੋਜਨ ਬਿਆਨ ਕਰਦਿਆਂ ਲਿਖਦਾ ਹੈ, "ਮਨੁੱਖੀ ਅਨੁਭਵ ਦੇ ਜੋ ਪੱਖ ਵਿਗਿਆਨ ਰਾਹੀਂ ਰੂਪਮਾਨ ਨਹੀਂ ਕੀਤੇ ਜਾ ਸਕਦੇ ਉਨ੍ਹਾਂ ਨੂੰ ਪੇਸ਼ ਕਰਨਾ ਹੀ ਕਲਾ ਦਾ ਮੁੱਖ ਪ੍ਰਯੋਜਨ ਹੈ।"[7] ਗੁਰੂ ਕਵੀਆਂ ਨੇ ਅਧਿਆਤਮਕ ਅਨੁਭਵ ਦੇ ਆਧਾਰ ਪਰਮਾਤਮਾ ਨੂੰ ਅਗੋਚਰ, ਅਜੂਨੀ, ਅਕਥ, ਅਕਾਲ ਆਦਿ ਵਿਸ਼ੇਸ਼ਣਾਂ ਨਾਲ ਪੁਕਾਰਦਿਆਂ ਭਾਵੇਂ ਉਸ ਤੱਕ ਬੁਧੀ ਦੀ ਪਹੁੰਚ ਅਸੰਭਵ ਦਸੀ ਹੈ ਪਰ ਨਾਲ ਹੀ ਉਸ ਨੂੰ ਬਿਆਨ ਕਰਨ ਲਈ 'ਢਾਡੀ' ਨੂੰ ਯੋਗ ਕਰਾਰ ਦਿੱਤਾ ਹੈ। ਉਨ੍ਹਾਂ ਨੇ ਜਿਥੇ ਆਪਣੇ ਆਪ ਨੂੰ ਢਾਡੀ[8] ਕਿਹਾ ਹੈ ਉਥੇ ਨਾਲ ਹੀ ਇਹ ਸਪਸ਼ਟ ਕੀਤਾ ਹੈ ਕਿ ਪਰਮਾਤਮਾ ਭਾਵੇਂ ਅਕੱਥ ਹੈ ਪਰ ਢਾਡੀ ਉਸਨੂੰ 'ਸਬਦ' ਦੀ ਸਹਾਇਤਾ ਨਾਲ ਕਥ ਸਕਦਾ ਹੈ।[9]

ਭਾਰਤੀ ਸੰਗੀਤ ਵਿਚ 'ਢਾਡੀ' ਇਕ ਖਾਸ ਤਰਾਂ ਦਾ ਗਾਇਕ ਹੈ। ਇਹ ਜਸ ਗਾਉਣ ਲਈ ਸੰਗੀਤ ਅਤੇ ਭਾਸ਼ਾ ਦੋਹਾਂ ਨੂੰ ਸੁਮਿਲਤ ਰੂਪ ਵਿਚ ਪ੍ਰਯੋਗ ਕਰਦਾ ਹੈ। ਇਸ ਲਈ ਪਰਮਾਤਮਾ ਦੇ ਅਨੁਭਵ ਨੂੰ ਪ੍ਰਗਟ ਕਰਨ ਲਈ ਗੁਰੂ ਸਾਹਿਬਾਨ ਨੇ ਕੇਵਲ ਭਾਸ਼ਾ ਨੂੰ ਹੀ ਨਹੀਂ ਸਗੋਂ ਭਾਸ਼ਾ ਦੇ ਨਾਲ ਸੰਗੀਤ ਨੂੰ ਵੀ ਸੰਬੰਧਤ ਕੀਤਾ ਹੈ। ਇਸ ਤਰ੍ਹਾਂ ਇਹ ਅਨੁਭਵ ਜਿੱਥੇ ਸਾਧਾਰਨ ਮਨੁੱਖ ਦੀ ਪਕੜ ਵਿਚ ਆਉਣ ਦੇ ਕਾਬਿਲ ਹੋ ਗਿਆ ਉਥੇ ਸੰਗੀਤ ਨੇ ਇਸ ਦੀ ਪੇਸ਼ਕਾਰੀ ਨੂੰ ਤੀਖਣ ਅਤੇ ਗਹਿਰ ਗੰਭੀਰ ਵੀ ਬਣਾ ਦਿੱਤਾ ਹੈ।

ਸੰਗੀਤ ਜਿਸਦਾ ਅਧਾਰ ਨਾਦ ਹੈ ਜਿਸਦੀ ਕਲਾ ਕਿਰਤ ਰਾਗ ਹੈ, ਦਾ ਪ੍ਰਯੋਗ ਗੁਰੂ ਗ੍ਰੰਥ ਸਾਹਿਬ ਵਿਚ ਬੜੇ ਵਿਆਪਕ ਅਤੇ ਵੰਨਸੁਵੰਨੇ ਰੂਪ ਵਿਚ ਹੋਇਆ ਹੈ। ਇਸ ਦੀ ਵੰਨ ਸੁਵੰਨਤਾ ਦਾ ਆਧਾਰ ਬਾਣੀਕਾਰਾਂ ਦੇ ਅਨੁਭਵ ਦੀ ਵੰਨਸੁਵੰਤਾ ਤੇ ਅਧਾਰਤ ਹੈ। ਸਾਰੀ ਬਾਣੀ ਵਿਚ ਕਾਵਿ ਅਨੁਭਵ ਕੇਵਲ ਪ੍ਰਮਾਤਮਾ ਨਾਲ ਸੰਬੰਧਤ ਹੈ। ਪਰ ਉਸ ਪ੍ਰਮਾਤਮਾ ਦਾ ਚਿਤਵਨ ਕਈ ਰੂਪਾਂ ਵਿਚ ਕੀਤਾ ਗਿਆ ਹੈ। ਪ੍ਰਮਾਤਮਾ ਅਤੇ ਬਾਣੀਕਾਰ ਦਾ ਰਿਸ਼ਤਾ ਕਈ ਰੂਪ ਧਾਰਨ ਕਰਦਾ ਹੈ। ਕਿਧਰੇ ਉਹ ਦਾਰਸ਼ਨਿਕ ਬਣ ਕੇ ਪ੍ਰਮਾਤਮਾ ਦੀ ਅਗੰਮਤਾ ਨੂੰ ਅਨੁਭਵ ਕਰਦੇ ਹਨ। ਕਈ ਥਾਂਵਾਂ ਤੇ ਪ੍ਰੀਤਮ-ਪ੍ਰੇਮਕਾ, ਪਤੀ ਪਤਨੀ, ਭਗਤ-ਇਸ਼ਟ, ਪਿਤਾ-ਪੁੱਤਰ ਆਦਿ ਰਿਸ਼ਤਿਆਂ ਰਾਹੀਂ ਅਨੁਭਵ ਨੂੰ ਪ੍ਰਗਟ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਹੇਠ ਲਿਖੇ ਸ਼ਬਦ ਵਿਚ ਆਪਣੇ ਅਤੇ ਪ੍ਰਮਾਤਮਾ ਦੇ ਰਿਸ਼ਤੇ ਨੂੰ ਹੀ ਸਮਝਾ ਰਹੇ ਹਨ :

*ਹਰਣੀ ਹੋਵਾਂ ਬਨਿ ਵਸਾ*
*ਕੰਦ ਮੂਲ ਚੁਣਿ ਖਾਉ॥*
*ਗੁਰ ਪਰਸਾਦੀ ਮੇਰਾ ਸਹੁ*
*ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥*
*ਮੈ ਬਨਜਾਰਨਿ ਰਾਮ ਕੀ॥*
*ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ॥*

*ਕੋਕਿਲ ਹੋਵਾ ਅੰਬਿ ਬਸਾ*
*ਸਹਜਿ ਸਬਦ ਬੀਚਾਰੁ॥*
*ਸਹਜਿ ਸੁਭਾਇ ਮੇਰਾ ਸਹੁ ਮਿਲੈ*
*ਦਰਸਨਿ ਰੂਪਿ ਅਪਾਰੁ॥੨॥*
*ਮਛੁਲੀ ਹੋਵਾ ਜਲਿ ਬਸਾ*
*ਜੀਅ ਜੰਤ ਸਭਿ ਸਾਰਿ॥*
*ਉਰਵਾਰਿ ਪਾਰਿ ਮੇਰਾ ਸਹੁ ਵਸੈ*
*ਹਉ ਮਿਲਉਗੀ ਬਾਹ ਪਸਾਰਿ॥੩॥*
*ਨਾਗਿਨ ਹੋਵਾ ਧਰ ਵਸਾ*
*ਸਬਦੁ ਵਸੈ ਭਉ ਜਾਇ॥*
*ਨਾਨਕ ਸਦਾ ਸੁਹਾਗਣੀ*
*ਜਿਨ ਜੋਤੀ ਜੋਤਿ ਸਮਾਇ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੭)*

ਇਸੇ ਤਰ੍ਹਾਂ ਹੋਰ ਬਾਣੀਕਾਰ ਪ੍ਰਮਾਤਮਾ ਨੂੰ ਵੱਖ ਵੱਖ ਸਥਿਤੀਆਂ ਵਿਚ ਅਨੁਭਵ ਕਰਦੇ ਹਨ। ਇਨ੍ਹਾਂ ਸਥਿਤੀਆਂ ਅਨੁਸਾਰ ਕਾਵਿ ਅਨੁਭਵ ਵਿਚ ਅੰਤਰ ਆ ਜਾਂਦਾ ਹੈ। ਇਸ ਕਾਵਿ ਅਨੁਭਵ ਦੀ ਵਿਸ਼ੇਸ਼ਤਾ ਕਾਰਨ ਰਾਗ ਵੀ ਵਿਸ਼ੇਸ਼ ਹੀ ਪ੍ਰਯੋਗ ਕੀਤੇ ਗਏ ਹਨ। ਰਾਗ ਵੱਖ ਵੱਖ ਸੁਰਾਂ ਦੇ ਪ੍ਰਬੰਧ ਨਾਲ ਬਣਦੇ ਹਨ। ਵੱਖ ਵੱਖ ਰਾਗਾਂ ਵਿਚ ਵੱਖ ਵੱਖ ਸੁਰਾਂ ਦਾ ਵਧੇਰੇ ਪ੍ਰਯੋਗ ਕੀਤਾ ਜਾਂਦਾ ਹੈ। ਜਿਸ ਕਾਰਨ ਰਾਗਾਂ ਦੇ ਭਾਵ ਵੀ ਬਦਲਦੇ ਰਹਿੰਦੇ ਹਨ। ਗੱਲਬਾਤ ਕਰਦਿਆਂ ਭਾਵ ਦੀ ਕਿਸਮ ਅਨੁਸਾਰ ਮਨੁੱਖੀ ਆਵਾਜ਼ ਵਿਚ ਵੀ ਤਬਦੀਲੀ ਆ ਜਾਂਦੀ ਹੈ ਅਤੇ ਕਈ ਵਾਰ ਵਾਧੂ ਆਵਾਜ਼ ਦਾ ਵੀ ਪ੍ਰਯੋਗ ਕੀਤਾ ਜਾਂਦਾ ਹੈ। ਭਾਸ਼ਾ ਦੀ ਵਿਅਕਰਣ ਬਾਰੇ ਸੰਕੀਰਨ ਦ੍ਰਿਸ਼ਟੀਕੋਣ ਰਖਣ ਵਾਲਿਆਂ ਲਈ ਇਹ ਆਵਾਜ਼ ਭਾਵੇਂ ਕੋਈ ਅਰਥ ਨਾ ਰੱਖਦੀ ਹੋਵੇ ਪਰ ਜਿਵੇਂ 'ਅਭਿਨਵ ਭਾਰਤੀ'[10] ਵਿਚ ਦੱਸਿਆ ਹੈ, "ਭਾਵ ਪ੍ਰਗਟਾਵੇ ਦੇ ਸਾਧਨਾਂ ਵਿਚ ਨਾਦ ਦੇ ਉਸ ਰੂਪ ਦਾ ਵੀ ਮਹੱਤਵਪੂਰਨ ਥਾਂ ਹੈ ਜਿਹੜਾ ਵਿਆਕਰਣ ਦੀ ਦ੍ਰਿਸ਼ਟੀ ਤੋਂ ਨਿਰਾਰਥਕ ਹੁੰਦਾ ਹੈ।"

ਭਾਸ਼ਾ ਦੇ ਸਾਧਾਰਨ ਸ਼ਬਦ ਦੇ ਨਾਲ ਜਦੋਂ ਨਾਦ ਜਾਂ ਸੁਰ ਨੂੰ ਸੰਬੰਧਿਤ ਕੀਤਾ ਜਾਂਦਾ ਹੈ ਤਾਂ ਉਸ ਦੇ ਅਰਥ ਸਾਧਾਰਨ ਨਹੀਂ ਰਹਿੰਦੇ ਸਗੋਂ ਅਸਧਾਰਣ ਹੋ ਜਾਂਦੇ ਹਨ। ਸ਼ਬਦ ਦਾ ਉਚਾਰਨ ਮਨੁੱਖ ਦੇ ਮਨ ਦੀ ਭਾਵਨਾ ਉਪਰ ਆਧਾਰਤ ਹੁੰਦਾ ਹੈ। ਇਸ ਉਚਾਰਨ ਨਾਲ ਅਰਥਾਂ ਵਿਚ ਵੀ ਅੰਤਰ ਆ ਜਾਂਦਾ ਹੈ। ਇਸੇ ਲਈ ਰਿਚਰਡਜ਼[11] ਦਾ ਵਿਚਾਰ ਹੈ ਕਿ ਸ਼ਬਦਾਂ ਵਿਚ ਕੋਈ ਅੰਤਰੀਵ, ਨਿੱਜੀ ਜਾਂ ਸਹਿਤਿਕ ਰੰਗ ਨਹੀਂ ਹੁੰਦਾ। ਨਾ ਕੋਈ ਸ਼ਬਦ ਕੋਝੇ ਹੁੰਦੇ ਹਨ ਨਾ ਸੁੰਦਰ, ਨਾ ਚੁਭਵੇਂ ਜਾਂ ਪ੍ਰਸੰਨ ਕਰਨ ਵਾਲੇ, ਸਗੋਂ ਹਰ ਸ਼ਬਦ ਦੇ ਕਈ ਪ੍ਰਕਾਰ ਦੇ ਖੇਤਰ ਹਨ ਜਿਨ੍ਹਾਂ ਵਿਚ ਅੰਤਰ ਇਉਂ ਆਉਂਦਾ ਹੈ ਕਿ ਅਸੀਂ ਉਨ੍ਹਾਂ ਦਾ ਪ੍ਰਭਾਵ ਕਿੰਜ ਗ੍ਰਹਿਣ ਕਰਦੇ ਹਾਂ। ਕਿਸੇ ਸ਼ਬਦ ਦੀ ਆਵਾਜ਼ ਅਸੀਂ ਆਪਣੇ ਮੰਨ ਵਿਚ ਕੰਮ ਰਹੇ ਭਾਵ ਦੇ ਅਨੁਸਾਰ ਉਚਾਰਦੇ ਹਾਂ। ਠਾਕੁਰ ਜੈ ਦੇਵ ਸਿੰਘ ਨੇ ਵੀ ਏਸੇ ਲਈ ਲਿਖਿਆ ਹੈ, *"ਭਾਵੇਂ ਸ਼ਬਦ ਇਕ ਹੀ ਹੁੰਦਾ ਹੈ ਪਰ ਫਿਰ ਵੀ ਉਸ ਸ਼ਬਦ ਨੂੰ ਵੱਖ ਵੱਖ ਸੁਰਾਂ ਵਿਚ ਉਹ ਗਾਇਆ ਜਾਵੇ ਤਾਂ ਉਹ ਭਿੰਨ ਭਿੰਨ ਭਾਵਾਂ ਨੂੰ ਵਿਅਕਤ ਕਰਦਾ ਹੈ।"*[12]

ਮਨੁੱਖੀ ਭਾਵਾਂ ਅਤੇ ਸ਼ਬਦਾਂ ਦੇ ਉਚਾਰਨ ਸੰਬੰਧੀ ਆਵਾਜ਼ ਦੇ ਉਤਰਾ-ਚੜ੍ਹਾਓ ਨੂੰ ਸੰਗੀਤ ਚਿੰਤਾਮਣੀ ਵਿਚ ਬੜੇ ਸਪਸ਼ਟ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਵਿਭਿੰਨ ਭਾਵਾਂ ਨੂੰ ਪ੍ਰਗਟ ਕਰਦੇ ਸਮੇਂ ਸਾਡੀ ਬੋਲੀ ਵਿਚ ਉਤਰਾਓ ਚੜ੍ਹਾਓ ਦੇ ਨਾਲ ਹੀ ਸਾਡੀਆਂ ਚੇਸ਼ਟਾਵਾਂ ਅਤੇ ਪ੍ਰਯੁਕਤ ਸ਼ਬਦਾਂ ਦੀ ਗਤੀ ਵਿਚ ਵਿਵਧਤਾ ਆਉਂਦੀ ਹੈ। ਕਾਹਲੀ ਦਾ ਡਰ ਪ੍ਰਗਟ ਕਰਦਿਆਂ ਸਾਡੇ ਸ਼ਬਦਾਂ ਦੀ ਗਤੀ ਤੇਜ਼ ਹੋ ਜਾਂਦੀ ਹੈ। ਵਿਚਾਰ ਜਾਂ ਤਰਕ ਆਦਿ ਅਵਸਥਾਵਾਂ ਵਿਚ ਸਾਡੇ ਸ਼ਬਦਾਂ ਦੀ ਗਤੀ ਵਿਲੰਬਤ ਹੋ ਜਾਂਦੀ ਹੈ। ਆਮ ਉਚਾਰਨ ਵਿਚ ਸਾਡੇ ਬੋਲਾਂ ਦੀ ਗਤੀ ਮੱਧ (ਨਾ ਬਹੁਤੀ ਤੇਜ ਤੇ ਨਾ ਬਹੁਤੀ ਹੋਲੀ) ਰਹਿੰਦੀ ਹੈ।[13]

ਇਸ ਤਰ੍ਹਾਂ ਮਨੁੱਖੀ ਭਾਵ ਪ੍ਰਗਟ ਕਰਨ ਵੇਲੇ ਮਨੁੱਖ ਦਾ ਉਚਾਰਨ ਅਰਥਾਤ ਆਵਾਜ਼ ਦਾ ਉਤਰਾਉ-ਚੜ੍ਹਾਉ ਉਸ ਭਾਵ ਦੇ ਅਨੁਕੂਲ ਹੁੰਦਾ ਹੈ। ਗੁਰੂ ਸਾਹਿਬਾਨ ਦੀ ਬਾਣੀ ਦਾ ਅਧਿਐਨ ਕਰਨ ਵੇਲੇ ਸਾਨੂੰ ਇਹ ਅਹਿਸਾਸ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਬਾਣੀ ਵਿਚ ਪੇਸ਼ ਵੱਖ ਵੱਖ ਭਾਵਾਂ ਦੇ ਅਨੁਕੂਲ ਹੀ ਰਾਗਾਂ ਦੀ ਚੋਣ ਕੀਤੀ ਹੈ।

ਅਸੀਂ ਵੇਖ ਚੁੱਕੇ ਹਾਂ ਕਿ ਗੁਰਬਾਣੀ ਦਾ ਕਾਵਿ ਅਨੁਭਵ ਇੱਕ ਵਿਲੱਖਣ ਅਨੁਭਵ ਹੈ। ਇਸ ਲਈ ਇਸਨੂੰ ਰਾਗ ਅਤੇ ਕਾਵਿ ਦੇ ਸੰਜੋਗ ਨਾਲ ਹੀ ਪ੍ਰਗਟ ਕੀਤਾ ਜਾ ਸਕਦਾ ਹੈ। ਗੁਰੂ ਕਵੀਆਂ ਨੇ ਆਪਣੇ ਅਨੁਭਵ ਦੀਆਂ ਵੱਖ ਵੱਖ ਵੰਨਗੀਆਂ ਨੂੰ ਪ੍ਰਗਟ ਕਰਨ ਲਈ ਵੱਖਰੇ ਵੱਖਰੇ ਰਾਗਾਂ ਦੀ ਚੋਣ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਰਾਗਾਂ ਦੇ ਨਾਲ ਨਾਲ ਕਈ ਮਿਸ਼ਰਤ ਰਾਗਾਂ ਦਾ ਵੀ ਪ੍ਰਯੋਗ ਕੀਤਾ ਗਿਆ ਹੈ। ਇਕ ਰਾਗ ਅਧੀਨ ਆਈ ਬਾਣੀ ਦੇ ਕਾਵਿ ਅਨੁਭਵ ਦੀ ਵਿਸ਼ੇਸ਼ਤਾ ਵੇਖਣ ਲਈ ਉਸ ਵਿਚਲੇ ਭਾਵ, ਕਲਪਨਾ ਆਦਿ ਦਾ ਅਧਿਐਨ ਕਰਨਾ ਪੈਂਦਾ ਹੈ। ਮਨੁੱਖੀ ਮਨ ਜਾਂ ਆਤਮਾ ਵਿਚ ਵਰਤ

ਰਹੀਆਂ ਘਟਨਾਵਾਂ ਤੋਂ ਅਨੁਭਵ ਦੀ ਵਿਸ਼ੇਸ਼ਤਾ ਉਜਾਗਰ ਹੁੰਦੀ ਹੈ "ਇਸ ਵਿਚ ਭਾਵਕ, ਬੌਧਿਕ, ਕਾਲਪਨਿਕ ਸਭ ਤਰ੍ਹਾਂ ਦੀਆਂ ਘਟਨਾਵਾਂ ਸ਼ਾਮਲ ਹਨ। ਬਿੰਬਾਂ ਦੀ ਵਰਤੋਂ ਵੇਲੇ ਕਵੀ ਬਾਹਰਲੇ ਜਗਤ ਦੀ ਟ੍ਰੰਬ ਨਾਲ ਪੈਦਾ ਹੋਏ ਆਪਣੇ ਅੰਦਰਲੇ ਅਨੁਭਵਾਂ ਨੂੰ ਪ੍ਰਗਟ ਕਰਦਾ ਹੈ। ਰਹੱਸਵਾਦੀ ਕਵਿਤਾ ਵਿਚ ਆਤਮਕ ਅਨੁਭਵਾਂ ਨੂੰ ਬਿੰਬਾਂ ਦੀ ਸਹਾਇਤਾ ਨਾਲ ਅੰਦਰੋਂ ਬਾਹਰ ਲਿਆਂਦਾ ਜਾਂਦਾ ਹੈ।"[14]

ਗੁਰੂ ਗ੍ਰੰਥ ਸਾਹਿਬ ਵਿੱਚ ਆਮ ਤੌਰ ਤੇ ਗੰਭੀਰ, ਸ਼ਾਂਤ ਅਤੇ ਕਰੁਣ ਭਾਵਾਂ ਲਈ ਸਿਰੀ ਰਾਗ, ਗਉੜੀ, ਰਾਮਕਲੀ, ਭੈਰਵ ਆਦਿ ਰਾਗਾਂ ਦਾ ਪ੍ਰਯੋਗ ਹੋਇਆ ਹੈ। ਖੁਸ਼ੀ ਦੇ ਭਾਵਾਂ ਲਈ ਬਿਲਾਵਲ, ਸੂਹੀ, ਬਿਹਾਗੜਾ ਆਦਿ ਰਾਗਾਂ ਦੀ ਪ੍ਰਯੋਗ ਕੀਤਾ ਗਿਆ ਹੈ। ਧਾਰਮਿਕ ਭਗਤੀ ਭਾਵ ਗੂਜਰੀ, ਧਨਾਸਰੀ, ਸੋਰਠ ਆਦਿ ਰਾਗਾਂ ਵਿੱਚ ਪ੍ਰਗਟ ਹੋਏ ਹਨ। ਉਤਸ਼ਾਹ ਪੈਦਾ ਕਰਨ ਲਈ ਮਾਝ, ਆਸਾ, ਪ੍ਰਭਾਤੀ ਆਦਿ ਰਾਗ ਪ੍ਰਯੁਕਤ ਹੋਏ ਹਨ ਇਹਨਾਂ ਤੋਂ ਇਲਾਵਾ ਬਸੰਤ, ਮਲਾਰ, ਸਾਰੰਗ ਆਦਿ ਮੌਸਮੀ ਰਾਗ ਵੀ ਵਿਸ਼ੇਸ਼ ਭਾਵਾਂ ਲਈ ਪ੍ਰਯੋਗ ਕੀਤੇ ਗਏ ਹਨ।[15]

ਗੁਰੂ ਗ੍ਰੰਥ ਸਾਹਿਬ ਵਿਚ ਸੰਗੀਤ ਦਾ ਰਚਨਾ ਮੂਲਕ ਤੱਤ ਵਜੋਂ ਪ੍ਰਯੋਗ ਕਰਨ ਦੇ ਨਾਲ ਇਸ ਨੂੰ ਇੱਕ ਸੰਚਾਰ ਜੁਗਤ ਵਜੋਂ ਵੀ ਵਰਤਿਆ ਗਿਆ ਹੈ। ਗੁਰੂ ਸਾਹਿਬਾਨ ਨੇ ਲੋਕਾਂ ਦੀ ਮਾਨਸਿਕਤਾ ਅਨੁਸਾਰ ਬਾਣੀ ਦੇ ਕੋਮਲ ਅਤੇ ਸੁਹਜਮਈ ਹਥਿਆਰ ਦਾ ਪ੍ਰਯੋਗ ਕੀਤਾ ਅਤੇ ਲੋਕਾਂ ਦੀਆਂ ਮਾਨਸਿਕ ਬਿਰਤੀਆਂ ਨੂੰ ਬਦਲਣ ਦਾ ਜਤਨ ਅਰੰਭਿਆ। ਗੁਰੂ ਸਾਹਿਬਾਨ ਨੇ ਵੇਖਿਆ ਕਿ ਲੋਕਾਂ ਦੇ ਮਨ ਕੇਵਲ ਕਾਵਿ ਰਚਨਾ ਨਾਲ ਹੀ ਨਹੀਂ ਬਦਲੇ ਜਾ ਸਕਦੇ ਸਗੋਂ ਇਸ ਲਈ ਉਹਨਾਂ ਨੇ ਸੰਗੀਤ ਕਲਾ ਨੂੰ ਵੀ ਸ਼ਾਮਿਲ ਕਰ ਲਿਆ। ਇਹ ਵਿਧੀ ਉਸ ਵੇਲੇ ਦੇ ਭਗਤ ਕਵੀ ਵੀ ਪ੍ਰਯੋਗ ਕਰ ਰਹੇ ਸਨ। ਪ੍ਰਿੰਸੀਪਲ ਸਾਹਿਬ ਸਿੰਘ ਅਨੁਸਾਰ ਜਦੋਂ ਭਗਤ ਕਵੀਆਂ ਦੀ ਬਾਣੀ ਗੁਰੂ ਅਰਜਨ ਦੇਵ ਜੀ, ਕੋਲ ਪਹੁੰਚੀ ਤਾਂ ਹਰੇਕ ਸ਼ਬਦ ਤੇ ਬਾਣੀ ਉਤੇ 'ਰਾਗ' ਦਾ ਨਾਮ ਤਾਂ ਪਹਿਲਾਂ ਹੀ ਲਿਖਿਆ ਹੋਇਆ ਸੀ। ਗੁਰੂ ਅਰਜਨ ਸਾਹਿਬ ਨੇ ਉਸ ਸਾਰੀ ਲਿਖਤ ਨੂੰ ਰਾਗ-ਵਾਰ ਕਰ ਲਿਆ। ਆਪਣੀ ਬਾਣੀ ਸਮੇਤ ਉਸ ਦੀ ਉਹ ਤਰਤੀਬ ਬਣਾ ਦਿੱਤੀ ਜੋ ਇਸ ਵੇਲੇ ਅਸੀਂ ਗੁਰੂ ਗ੍ਰੰਥ ਸਾਹਿਬ ਵਿੱਚ ਵੇਖ ਰਹੇ ਹਾਂ।[16]

ਆਮ ਲੋਕ ਸਨਾਤਨੀ ਸਾਹਿਤ ਤੋਂ ਉਪਰਾਮ ਸਨ ਕਿਉਂਕਿ ਉਹ ਉਹਨਾਂ ਦੇ ਸਮਾਜਕ ਹਿੱਤਾਂ ਦੀ ਪੂਰਤੀ ਨਹੀਂ ਸੀ ਕਰਦਾ ਤੇ ਨਾ ਹੀ ਉਹਨਾ ਦੀ ਸੁਹਜ ਸੁਆਦ ਦੀ ਭੁੱਖ ਪੂਰੀ ਕਰਦਾ ਸੀ। ਇਹ ਸਾਹਿਤ ਬਹੁਤ ਕਰਕੇ ਸੰਸਕ੍ਰਿਤ ਭਾਸ਼ਾ ਵਿੱਚ ਸੀ। ਇਸ ਲਈ ਘਟ ਪੜ੍ਹੇ ਲਿਖੇ ਹੋਣ ਕਰਕੇ ਆਮ ਲੋਕੀ ਸਮਝਣੋਂ ਵੀ ਅਸਮਰਥ ਸਨ। ਉਸ ਵੇਲੇ ਲੋਕਾਂ ਵਿੱਚ ਪ੍ਰਚਲਤ ਲੋਕ ਸਾਹਿਤ ਅਤੇ ਲੋਕ ਸੰਗੀਤ ਹੀ ਉਹਨਾਂ ਦੇ ਭਾਵਾਂ ਦਾ ਵਿਰੇਚਨ ਕਰਦਾ ਸੀ। ਗੁਰੂ ਕਵੀਆਂ ਨੇ ਉਹਨਾਂ ਦੀਆਂ ਇਹਨਾਂ ਰੁਚੀਆਂ ਦਾ ਪੂਰਾ ਪੂਰਾ ਲਾਭ ਲਿਆ ਅਤੇ ਉਹਨਾਂ ਅੰਦਰ ਸੁਲਘਦੀ ਸੰਗੀਤ ਅਤੇ ਕਾਵਿ ਦੀ ਚੰਗਿਆੜੀ ਨੂੰ ਆਪਣੀ ਬਾਣੀ ਦੇ ਕੀਰਤਨ ਨਾਲ ਮਘਾਇਆ ਤੇ ਇਸਦੇ ਚਾਨਣ ਵਿੱਚ ਨਵੀਂ ਚੇਤਨਾ ਨੂੰ ਉਜਾਗਰ ਕੀਤਾ। ਗੁਰੂ ਕਵੀਆਂ ਨੇ ਆਪਣੀ ਬਾਣੀ ਲਈ ਜਿਥੇ ਲੋਕ ਬੋਲੀ ਅਤੇ ਲੋਕ ਕਾਵਿ ਰੂਪਾਂ ਦੀ ਵਰਤੋਂ ਕੀਤੀ ਹੈ ਉਥੇ ਸੰਗੀਤ ਨੂੰ ਉਸਦੇ ਅੰਗ-ਸੰਗ ਰੱਖਿਆ ਹੈ।

ਸੰਗੀਤ ਕਈ ਪੱਖਾਂ ਤੋਂ ਕਾਵਿ ਕਲਾ ਨਾਲੋਂ ਵਧੇਰੇ ਪ੍ਰਭਾਵਸ਼ਾਲੀ ਹੈ। ਕਾਵਿ ਦੀ ਮੁੱਖ ਸਮੱਗਰੀ ਭਾਸ਼ਾਗਤ ਸ਼ਬਦ ਹੁੰਦਾ ਹੈ। ਸ਼ਬਦ ਦੀ ਮਜਬੂਰੀ ਹੈ ਕਿ ਇਹ ਉਸ ਸਰੋਤੇ ਤੇ ਹੀ ਅਸਰ ਕਰਦਾ ਹੈ ਜਿਹੜਾ ਉਸ ਭਾਸ਼ਾ ਤੋਂ ਜਾਣੂ ਹੋਏ ਪਰ ਸੰਗੀਤ ਵਿੱਚ ਨਾਦ ਤੋਂ ਕੰਮ ਲਿਆ ਜਾਂਦਾ ਹੈ। ਇਹ ਨਾਦ ਮਨੁੱਖਾਂ ਨੂੰ ਹੀ ਨਹੀਂ ਸਗੋਂ ਪਸ਼ੂ-ਪੰਛੀਆਂ ਨੂੰ ਵੀ ਕੀਲ ਲੈਂਦਾ ਹੈ। ਸੰਗੀਤ ਰਤਨਾਕਰ[17] ਵਿੱਚ ਸੰਗੀਤ ਦੀ ਮਹਿਮਾ ਕਰਦਿਆਂ ਦੱਸਿਆ ਹੈ ਕਿ ਪਾਰਵਤੀ ਪਤੀ ਅਤੇ ਦੇਵਤਾ ਗੀਤ ਨਾਲ ਪ੍ਰਸੰਨ ਹੁੰਦੇ ਹਨ। ਅਨੰਤ ਗੋਪੀ-ਪਤੀ ਵੀ ਬੰਸਰੀ ਦੀ ਧੁਨ ਦੇ ਵਸ ਹੋ ਗਏ। ਬ੍ਰਹਮਾ ਸਾਮਗਾਨ ਕਰਦੇ ਹਨ। ਸੁਰਸਤੀ ਵੀਣਾ ਵਿੱਚ ਮਗਨ ਹੈ। ਯਕਸ਼, ਗੰਧਰਬ, ਦੇਵ ਦਾਨਵ ਆਦਿ ਦੀ ਤਾਂ ਗੱਲ ਹੀ ਕੀ ਹੈ, ਵਿਸ਼ੇ ਸਵਾਦਾਂ ਤੋਂ ਕੋਰਾ ਪੰਘੂੜੇ ਵਿੱਚ ਪਿਆ ਰੋਂਦਾ ਹੋਇਆ ਬਾਲ ਵੀ ਗੀਤ ਦਾ ਅੰਮ੍ਰਿਤ ਪੀ ਕੇ ਬੜੀ ਖੁਸ਼ੀ ਪ੍ਰਾਪਤ ਕਰਦਾ ਹੈ। ਹੈਰਾਨੀ ਤਾਂ ਇਹ ਹੈ ਕਿ ਜੰਗਲ ਵਿੱਚ ਘੁੰਮਣ ਵਾਲਾ ਮਿਰਗ ਪਸ਼ੂ ਹੁੰਦਿਆਂ ਵੀ ਸ਼ਿਕਾਰੀ ਦੇ ਸੰਗੀਤ ਵਿੱਚ ਕੀਲੇ ਜਾਣ ਨਾਲ ਆਪਣੀ ਜਾਨ ਗੁਆ ਬਹਿੰਦਾ ਹੈ। ਪੁਰਾਤਨ ਲੋਕਾਂ ਦਾ ਵਿਸ਼ਵਾਸ ਸੀ ਕਿ ਸੰਗੀਤ ਕੇਵਲ ਖੁਸ਼ੀ ਹੀ ਪ੍ਰਦਾਨ ਨਹੀਂ ਕਰਦਾ ਸਗੋਂ ਇਸ ਵਿੱਚ ਦੈਵੀ ਸ਼ਕਤੀ ਹੈ ਜਿਸ ਕਰਕੇ ਇਹ ਫਸਲਾਂ ਦਾ ਵਾਧਾ ਅਤੇ ਬਰਖਾ ਲਿਆਉਣ ਦਾ ਕਾਰਜ ਵੀ ਕਰਦਾ ਹੈ। ਉਹਨਾਂ ਅਨੁਸਾਰ ਸੰਗੀਤ ਪ੍ਰਮਾਤਮਾ ਦੀ ਦਾਤ ਸੀ।[18]

ਸੰਗੀਤ ਮਨੁੱਖ ਦੀਆਂ ਮਨ ਬਿਰਤੀਆਂ ਨੂੰ ਆਪਣੇ

ਨਾਦ ਵੱਲ ਖਿੱਚ ਲੈਂਦਾ ਹੈ ਤੇ ਮਨੁੱਖੀ ਮਨ ਸੰਮੋਹਨ ਸ਼ਕਤੀ ਸਦਕਾ ਉਸ ਨਾਦ ਪ੍ਰਵਾਹ ਦੇ ਨਾਲ ਨਾਲ ਤੁਰੀ ਜਾਂਦਾ ਹੈ ਇਸ ਤਰ੍ਹਾਂ ਮਨੁੱਖ ਆਪਣੇ ਅੰਦਰੂਨੀ ਅਨੰਦ ਵਿੱਚ ਮਗਨ ਹੋਇਆ ਗੋਚਰ ਸੰਸਾਰ ਤੋਂ ਅਤੀਤ ਮੰਡਲਾਂ ਵਿੱਚ ਵਿਚਰਦਾ ਹੈ।[19] ਸੰਗੀਤ ਦੇ ਅਨੰਦ ਨੂੰ ਮਾਣਨ ਲਈ ਸਰੋਤੇ ਨੂੰ ਕੇਵਲ ਜੀਵਨ ਦੀਆਂ ਤ੍ਰਿਸ਼ਨਾਵਾਂ ਤੋਂ ਮੁਕਤ ਹੋ ਕੇ ਸੁਰ ਪ੍ਰਵਾਹ ਦੇ ਹਵਾਲੇ ਹੋ ਜਾਣ ਦੀ ਲੋੜ ਹੈ।[20] ਸੰਗੀਤ ਅਸਲ ਵਿੱਚ ਮਨੁੱਖ ਦੇ ਹਿਰਦੇ ਦੀ ਭਾਸ਼ਾ ਹੈ ਅਤੇ ਮਨੁੱਖ ਦੇ ਮਨ ਨੂੰ ਪ੍ਰਸੰਨ ਕਰਨ ਲਈ ਸੰਗੀਤ ਨਾਲੋਂ ਵੱਧ ਕੇ ਹੋਰ ਕੋਈ ਸਾਧਨ ਨਹੀਂ ਹੈ।[21] ਜਿਹੜੇ ਮਨੁੱਖ ਸੰਗੀਤ ਨਾਲ ਵੀ ਦ੍ਰਵਿਤ ਨਹੀਂ ਹੁੰਦੇ ਸ਼ੈਕਸਪੀਅਰ ਉਹਨਾਂ ਨੂੰ ਖਤਰਨਾਕ ਦਸਦਾ ਹੈ ਅਤੇ ਕਹਿੰਦਾ ਹੈ ਕਿ ਅਜੇਹੇ ਮਨੁੱਖਾਂ ਤੇ ਵਿਸ਼ਵਾਸ ਨਹੀਂ ਕੀਤਾ ਜਾਣਾ ਚਾਹੀਦਾ।[22]

ਯਗਿਆਵਾਲਕ ਨੇ ਤਾਂ ਸੰਗੀਤ ਨੂੰ ਮੁਕਤੀ ਦਾਤਾ ਮੰਨਿਆ ਹੈ ਉਸ ਅਨੁਸਾਰ, *"ਜਿਹੜਾ ਵੀਣਾ ਵਾਦਨ ਦੇ ਤੱਤ ਨੂੰ ਜਾਣਦਾ ਹੈ, ਜਿਹੜਾ ਸ਼ਰੁਤੀ ਅਤੇ ਜਾਤੀਆਂ ਦਾ ਗਿਆਨ ਰੱਖਦਾ ਹੈ, ਜਿਹੜਾ ਤਾਲ ਗਿਆਤਾ ਹੈ ਉਹ ਬਿਨਾਂ ਜਤਨ ਦੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।"*[23] ਸੰਗੀਤ ਮਨ ਨੂੰ ਭਟਕਣ ਤੋਂ ਬਚਾਉਂਦਾ ਹੈ। ਜਿਸ ਤਰ੍ਹਾਂ ਮੂੰਹ ਵਿੱਚ ਸੱਤੂ ਹੋਣ ਤਾਂ ਹੱਸਣਾ ਅਸੰਭਵ ਹੈ ਓਸੇ ਤਰ੍ਹਾਂ ਗਾਉਣ ਵੇਲੇ ਮਨ ਦਾ ਭਟਕਣਾ ਅਸੰਭਵ[24] ਹੈ। ਹਰ ਮਨੁੱਖ ਕੋਈ ਵੀ ਕੰਮ ਕਰਦਿਆਂ ਥੋੜਾ ਬਹੁਤਾ ਜ਼ਰੂਰ ਗਾਉਂਦਾ ਹੈ। ਸੰਗੀਤ ਉਸਦੇ ਕੰਮ ਵਿੱਚ ਮਦਦ ਕਰਦਾ ਹੈ ਅਤੇ ਉਸ ਨੂੰ ਉਦਾਸੀ ਤੋਂ ਬਚਾਉਂਦਾ ਹੈ। ਸੰਗੀਤ ਮਨੁੱਖਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਉਂਦਾ ਹੈ ਅਤੇ ਉਹਨਾਂ ਵਿੱਚ ਸਮੂਹਕ ਚੇਤਨਾ ਦਾ ਸੰਚਾਰ ਕਰਦਾ ਹੈ।[25]

ਜਿਸ ਸੰਗੀਤ ਕਲਾ ਵਿੱਚ ਇਤਨੀ ਸ਼ਕਤੀ ਹੈ ਕੁਦਰਤੀ ਸੀ ਕਿ ਗੁਰੂ ਕਵੀ ਇਸ ਦਾ ਉਪਯੋਗ ਕਰਦੇ। ਸੋ ਉਹਨਾਂ ਨੇ ਆਪਣੀ ਕਾਵਿ ਬਾਣੀ ਨੂੰ ਸੰਗੀਤ ਨਾਲ ਸੰਬੰਧਤ ਕਰਕੇ ਗਾਇਆ ਤੇ ਜੋ ਉਸਦਾ ਜੋ ਅਸਰ ਹੋਇਆ ਉਸ ਸੰਬਧੀ ਭਾਈ ਵੀਰ ਸਿੰਘ ਜੀ[26] ਦਾ ਕਥਨ ਹੈ, *"ਜਦੋਂ ਸੁਣਨ ਵਾਲਿਆਂ ਦੇ ਮਨ ਨਾ ਪੰਘਰੇ ਯਾ ਬਹੁਤ ਪਥਰਾਈ ਕਾਰਨ ਜ਼ੋਰ ਲਾਉਂਦਿਆਂ ਬੀ ਪੰਘਰਨੋਂ ਅੜ ਖਲੋਤੇ ਤਾਂ ਰੰਗ ਰਤੜੇ ਦਾਤਾ ਗੁਰੂ ਜੀ ਨੇ ਆਪਣੇ ਅੰਦਰ ਦੀਆਂ ਡੂੰਘਾਈਆ ਵਿੱਚ ਗੋਤਾ ਲਾਇਆ ਅਤੇ ਰਤਨਾਂ ਜਵਾਹਰਾਂ ਮੋਤੀਆਂ ਨਾਲ ਭੁਲ-ਭੁਲ ਪੈਂਦੇ ਅਰਸ਼ੀ ਸੁੰਦਰਤਾ ਨਾਲ ਚਮਕਦੇ ਤੇ ਸੂਰਜ ਵਰਗੇ ਤੇਜ਼ ਨਾਲ ਚਮਕਦੇ ਬਾਹਰ ਨਿਕਲੇ। ਤੇਜ ਦਾ ਅਸਰ ਚੁਫੇਰੇ ਪਾਇਆ ਤੇ ਸੰਗੀਤਕ ਲਹਿਰ ਵਿੱਚ ਆ ਕੇ ਉਹਨਾਂ ਦੇ ਇਲਾਹੀ ਗਲੇ ਤੋਂ ਛਿੜ ਪਿਆ ਇਲਾਹੀ ਨਾਦ। ਉਸ ਤੇਜ ਨਾਲ ਉਸ ਸੰਗੀਤ ਲਹਿਰਾਉਂਦੀ ਛੁਹ ਨਾਲ ਉਹ ਪੰਘਰੇ ਮਨ ਦ੍ਵ ਕੇ ਵਹਿ ਕੇ ਤੁਰੇ ਤੇ ਵਹਿ ਜਾ ਕੇ ਮਿਲੇ :*

*ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ॥"*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੪)*

ਜਦੋਂ ਕਾਵਿ ਨਾਲ ਸੰਗੀਤ ਦਾ ਸੁਮੇਲ ਕੀਤਾ ਜਾਂਦਾ ਹੈ ਤਾਂ ਕਾਵਿ ਦਾ ਅਰਥ ਸਮਝਣ ਸਮਝਾਉਣ ਦੀ ਲੋੜ ਨਹੀਂ ਪੈਂਦੀ ਸਗੋਂ ਭਾਵ ਆਪਣੇ ਆਪ ਹਿਰਦੇ ਵਿੱਚ ਵਸ ਜਾਂਦਾ ਹੈ। ਪੰਡਤ ਓਅੰਕਾਰ ਨਾਥ ਠਾਕੁਰ ਲਿਖਦੇ ਹਨ, *"ਸਾਰੇ ਜਾਣਦੇ ਹਨ ਕਿ ਸੰਗੀਤ ਵਿੱਚ ਸ਼ਬਦ ਦੇ ਅਰਥ ਦਾ ਬੋਧ ਹੋਏ ਬਿਨਾਂ ਹੀ ਭਾਵ ਜਾਂ ਰਸ ਦੀ ਪ੍ਰਤੀਤੀ ਹੋ ਜਾਂਦੀ ਹੈ।"* [27] ਕਵਿਤਾ ਉਪਰ ਸੰਗੀਤ ਦੇ ਪ੍ਰਭਾਵ ਦਾ ਸਮਰਥਨ ਸੰਗੀਤਕਾਰ ਹੀ ਨਹੀਂ ਸਗੋਂ ਸਾਹਿਤਕਾਰ ਵੀ ਕਰਦੇ ਹਨ। ਡਾਕਟਰ ਹਰਿਭਜਨ ਸਿੰਘ ਲਿਖਦੇ ਹਨ, *"ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸੰਗੀਤ ਕਾਵਿ ਰਚਨਾ ਦੇ ਪਰਭਾਵ ਨੂੰ ਤੀਖਣ ਕਰਦਾ ਹੈ।"* [28] ਸੰਗੀਤ ਅਤੇ ਕਾਵਿ ਦੇ ਸੁਮੇਲ ਬਾਰੇ ਵਿਦਵਾਨਾਂ ਦੇ ਵਿਚਾਰਾਂ ਤੋਂ ਇਸ ਸੁਮੇਲ ਦੀ ਉਪਯੋਗਤਾ ਦਾ ਗਿਆਨ ਹੁੰਦਾ ਹੈ।

ਸੰਗੀਤ ਵਿੱਚ ਸੁਰ ਪ੍ਰਧਾਨ ਹੈ ਅਤੇ ਕਾਵਿ ਵਿੱਚ ਸ਼ਬਦ, ਪਰ ਸ਼੍ਰੇਸ਼ਟ ਕਾਵਿ ਵਿੱਚ ਗਾਇਨ ਦਾ ਵੀ ਘਟ ਉਪਯੋਗ ਨਹੀਂ। ਸੰਗੀਤ ਭਾਵੇਂ ਸੁਤੰਤਰ ਕਲਾ ਹੈ, ਪਰ ਕਵਿਤਾ ਵਿੱਚ ਉਹ ਸ਼ਬਦ ਨਾਲ ਮਿਲਕੇ ਹੀ ਸਾਰਥਕ ਹੁੰਦੀ ਹੈ। ਪ੍ਰਾਚੀਨਾਂ ਨੇ ਗੀਤ, ਨ੍ਰਿਤ ਅਤੇ ਵਾਦਨ ਨੂੰ ਸੰਗੀਤ ਵਿੱਚ ਹੀ ਸ਼ਾਮਲ ਕੀਤਾ ਹੈ ਕਿਉਂਕਿ ਉਨ੍ਹਾਂ ਦਾ ਮੂਲ ਅਧਾਰ ਗਤੀ ਹੈ। ਇਹ ਗਤੀ ਛੰਦ ਪਦਤੀ ਰਾਹੀਂ ਪ੍ਰਗਟ ਹੁੰਦੀ ਹੈ।[29] ਸੰਗੀਤ ਕੇਵਲ ਕਵਿਤਾ ਨੂੰ ਹੀ ਪ੍ਰਭਾਵਸ਼ਾਲੀ ਨਹੀਂ ਬਣਾਉਂਦਾ ਸਗੋਂ ਆਮ ਗੱਲ-ਬਾਤ ਵਿੱਚ ਵੀ ਸੰਗੀਤ ਤੱਤਾਂ ਦੇ ਪ੍ਰਯੋਗ ਕਰਕੇ ਉਸਨੂੰ ਵਧੇਰੇ ਪ੍ਰਭਾਵਸ਼ਾਲੀ ਬਣਾਇਆ ਜਾਂਦਾ ਹੈ। ਲਲਿਤ ਕਿਸ਼ੋਰ ਸਿੰਘ ਲਿਖਦੇ ਹਨ, *"ਅੱਜ ਵੀ ਇਹ ਵੇਖਿਆ ਜਾਂਦਾ ਹੈ ਕਿ ਜਦੋਂ ਕਿਸੇ ਵਿਚਾਰ ਨੂੰ ਭਾਵ ਭਰਪੂਰ ਕਰਨਾ ਹੁੰਦਾ ਹੈ ਤਾਂ ਵਕਤਾ ਇੱਕ ਸੁਰ ਦੀ ਥਾਂ ਕਈ ਸੁਰਾਂ ਦੀ ਅਰੋਹੀ-ਅਵਰੋਹੀ ਜਾਂ ਲੈਅ ਤੋਂ ਕੰਮ ਲੈਂਦਾ ਹੈ ਅਰਥਾਤ ਸਾਰਥਕ ਵਾਕਾਂ ਵਿੱਚ ਸੰਗੀਤ ਦਾ ਪੁੱਟ ਪਾਉਂਦਾ ਹੈ।"*[30] ਇਸ ਤਰ੍ਹਾਂ ਸੰਗੀਤ ਤੇ ਭਾਸ਼ਾ ਦੋਵੇਂ ਅੰਤਰ ਸੰਬੰਧਤ ਸਾਬਤ ਹੁੰਦੇ ਹਨ।

ਇਸ ਬਾਰੇ ਭਗਵਤ ਸ਼ਰਨ ਉਪਾਧਿਆਇ ਦਾ ਇਹ ਕਥਨ ਵੀ ਵਰਣਨਯੋਗ ਹੈ, *"ਸੰਗੀਤ ਅਤੇ ਸਾਹਿਤ ਵਿੱਚ ਗੂੜਾ ਸੰਬੰਧ ਹੈ। ਸਾਹਿਤ ਸੰਗੀਤ ਨੂੰ ਬੋਲੀ ਦਿੰਦਾ ਹੈ। ਸੰਗੀਤ ਉਸ ਨੂੰ ਆਪਣੀ ਲੈਅ ਤੇ ਤਰੰਗਤ ਕਰਕੇ ਉਸਨੂੰ ਅਸੀਮ ਕਰ ਦਿੰਦਾ ਹੈ।"* [31] ਇਸੇ ਲਈ ਡਾ. ਉਮਾ ਮਿਸ਼ਰ ਨੇ ਕਿਹਾ ਹੈ, *"ਕਵਿਤਾ ਜਦੋਂ ਤਕ ਗਾਈ ਨਹੀਂ ਜਾਂਦੀ ਉਦੋਂ ਤਕ ਉਹ ਆਪਣਾ ਪੂਰਾ ਪ੍ਰਭਾਵ ਨਹੀਂ ਪਾ ਸਕਦੀ ਅਤੇ ਸੰਗੀਤ ਵੀ ਜਦੋਂ ਤਕ ਗੀਤ ਦਾ ਸੰਗ ਨਹੀਂ ਮਾਣਦਾ ਉਦੋਂ ਤਕ ਪੂਰੀ ਤਰ੍ਹਾਂ ਪ੍ਰਭਾਵ ਪੈਦਾ ਕਰਨ ਦੇ ਕਾਬਲ ਨਹੀਂ ਹੋ ਸਕਦਾ।"* [32]

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸੰਗੀਤ ਰਾਹੀਂ ਹੀ ਪੇਸ਼ ਕੀਤਾ ਜਾਣਾ ਚਾਹੀਦਾ ਹੈ। ਪ੍ਰੋ. ਜੋਗਿੰਦਰ ਸਿੰਘ ਲਿਖਦੇ ਹਨ, *"ਸ਼ਬਦ ਬਿਨਾਂ ਰਾਗ ਦਾ ਮੁੱਲ ਤੇ ਵਾਤਾਵਰਣ ਅਤਿ ਨੀਵਾਂ ਹੈ ਤੇ 'ਰਾਗ' ਬਿਨਾਂ ਸ਼ਬਦ ਦਾ ਪ੍ਰਭਾਵ ਘਟ ਜਾਂਦਾ ਹੈ। 'ਸ਼ਬਦ' ਤੇ ਰਾਗ ਵਿੱਚ ਜੇ ਬੱਝਵੀਂ ਇਕਸਾਰਤਾ ਹੋਵੇ ਤਾਂ ਸ਼ਬਦ ਤੇ ਰਾਗ ਤੋਂ ਬਣਿਆ ਜਿਹੜਾ ਕੀਰਤਨ ਹੈ, ਉਸ ਦਾ ਮੁੱਲ ਪਾਇਆ ਨਹੀਂ ਜਾ ਸਕਦਾ।"* [33] ਰੌਸ਼ਨ ਲਾਲ ਅਹੂਜਾ ਵੀ ਕੀਰਤਨ ਦੀ ਮਹਿਮਾ ਦਸਦਿਆਂ ਲਿਖਦੇ ਹਨ, *"ਜਿਥੇ ਧਾਰਮਿਕ ਕਵਿਤਾ ਨੂੰ ਲੈਅ ਤੇ ਤਾਲ ਨਾਲ ਅਦਾ ਕੀਤਾ ਜਾਵੇ ਉਥੇ ਸਮਾਂ ਬੱਝ ਜਾਂਦਾ ਹੈ ਜਿਸ ਵਿੱਚ ਮਨੁੱਖ ਆਪਣੇ ਆਪ ਨੂੰ ਇੱਕ ਉਚੇਰੀ ਅਵਸਥਾ ਵਿੱਚ ਅਨੁਭਵ ਕਰਦਾ ਹੈ ਅਤੇ ਜਿਸ ਵਿੱਚ ਉਸ ਦਾ ਆਪਾ ਪਿਘਲ ਕੇ ਵਿਸ਼ਵ ਦੀ ਨਿਰੰਤਰ ਤੇ ਕਾਲਾਤੀਤ ਹੋਂਦ ਵਿੱਚ ਖੋ ਜਾਂਦਾ ਹੈ।"* [34] ਪ੍ਰਮਾਤਮਾ ਦੇ ਗੁਣ ਗਾਇਨ ਕਰਨ ਵਾਲਾ ਕੀਰਤਨ ਮਨ ਨੂੰ ਅਤੀਤ ਮੰਡਲ ਵਿੱਚ ਲੈ ਜਾਣ ਵਿੱਚ ਸਹਾਇਕ ਹੁੰਦਾ ਹੈ।[35] ਡਾ. ਬਲਬੀਰ ਸਿੰਘ[36] ਨੇ ਆਪਣੇ ਲੇਖ ਰਬਾਬ ਵਿੱਚ ਅਰਬ ਦੇ ਇੱਕ ਸੂਫੀ ਸਿਮੂਨ ਮੋਹਿਬ ਦੇ ਕਥਨ ਨੂੰ ਅਨੁਵਾਦ ਕਰਦਿਆਂ ਰਾਗ ਬਾਰੇ ਲਿਖਿਆ ਹੈ :

*ਰਾਗ ਸੱਦ ਹੈ ਅਲ੍ਹਾ ਵਲੋਂ ਰੂਹ ਨੂੰ। ਰੂਹ ਦਾ ਜਵਾਬ ਇਸ ਸੱਦ ਨੂੰ ਕੀ ਹੈ?*

ਵਜਦ ਵਿੱਚ ਆ ਜਾਣਾ। ਗਸ਼ (ਮੂਰਛਾ) ਹੋ ਜਾਣੀ ਜਾਂ ਰੂਹ ਦਾ ਅਲਾਹ ਵਿੱਚ ਸਮਾ ਜਾਣਾ।"

ਇਸ ਲਈ ਡਾ. ਜਗਬੀਰ ਸਿੰਘ ਦਾ ਇਹ ਕਥਨ ਬੜਾ ਢੁਕਵਾਂ ਹੈ ਕਿ, "ਬਾਣੀ ਨੂੰ ਨਿਰੋਲ ਅਤੇ ਸਧਾਰਣ ਕਵਿਤਾ ਵਾਂਗ ਪੜ੍ਹਨਾ ਇਸ ਨਾਲ ਸਭ ਤੋਂ ਵੱਡੀ ਬੇਇਨਸਾਫੀ ਹੈ ਜਿਸ ਨਾਲ ਇਸ ਦਾ ਵਾਸਤਵਿਕ ਸੰਦੇਸ਼ ਗ੍ਰਹਿਣ ਨਹੀਂ ਕੀਤਾ ਜਾ ਸਕਦਾ।"[37]

ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਰਚਨਾਵਾਂ ਉਪਰ ਜਿਥੇ ਕਾਵਿ ਰੂਪ ਨਾਲ ਸੰਬੰਧਤ ਸਿਰਲੇਖ ਦਿੱਤਾ ਉਥੇ ਉਹਨਾਂ ਨੂੰ ਗਾਉਣ ਲਈ 'ਰਾਗ' ਵੀ ਨਿਸ਼ਚਿਤ ਕੀਤਾ ਹੈ। ਸੰਗੀਤ ਦੀ ਕਿਰਤ ਰਾਗ ਹੈ। ਰਾਗ ਬਾਰੇ ਅਸੀਂ ਪਹਿਲਾਂ ਦੱਸ ਚੁੱਕੇ ਹਾਂ ਕਿ ਖਾਸ ਤਰ੍ਹਾਂ ਦੇ ਅਨੁਭਵਾਂ ਨੂੰ ਖਾਸ ਤਰ੍ਹਾਂ ਦੇ ਰਾਗ ਹੀ ਪ੍ਰਗਟ ਕਰ ਸਕਦੇ ਹਨ। ਪਰ ਹਰ ਰਾਗ ਸਰੋਤਿਆਂ ਉਪਰ ਵੀ ਆਪਣਾ ਵਿਸ਼ੇਸ਼ ਪ੍ਰਭਾਵ ਪਾਉਂਦਾ ਹੈ।

ਸੰਗੀਤ ਅਚਾਰੀਆਂ ਨੇ ਗੀਤ ਦੀ ਪਰਿਭਾਸ਼ਾ ਕਰਦਿਆਂ *ਗਾਇਨ, ਵਾਦਨ ਅਤੇ ਨਰਿਤ* ਤਿੰਨਾਂ ਨੂੰ ਸੰਗੀਤ ਕਿਹਾ ਹੈ। ਇਨ੍ਹਾਂ ਤਿੰਨਾ ਵਿਚ ਗਾਇਨ ਪ੍ਰਮੁੱਖ ਹੈ। ਗਾਇਨ ਦਾ ਅਨੁਕਰਣ ਵਾਦਨ ਅਤੇ ਵਾਦਨ ਦਾ ਅਨੁਕਰਣ ਨਰਿਤ ਕਰਦਾ ਹੈ।[38] ਇਸ ਲਈ ਗਾਇਨ ਸਭ ਤੋਂ ਵੱਧ ਮਹੱਤਵਪੂਰਨ ਹੈ। ਗਾਇਨ ਵਿਚ ਸੁਰਾਂ ਅਤੇ ਵਰਣਾਂ ਨਾਲ ਸਜੀ ਹੋਈ ਧੁਨੀ ਨੂੰ ਰਾਗ ਕਿਹਾ ਜਾਂਦਾ ਹੈ। *ਸੰਗੀਤ ਪਾਰਿਜਾਤ* ਵਿਚ ਸੁਰਾਂ ਦੇ ਇਕ ਮਨੋਰੰਜਕ ਸਮੂਹ ਨੂੰ ਰਾਗ ਕਿਹਾ ਗਿਆ ਹੈ।[39]

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਰਾਗ ਪਰੰਪਰਾ ਦੇ ਸਨਾਤਨੀ ਪੱਖ ਤੋਂ ਭਲੀ ਭਾਂਤ ਜਾਣੂੰ ਸਨ, ਪਰ ਉਨ੍ਹਾਂ ਨੇ ਨਿਰੋਲ ਇਸ ਪਰੰਪਰਾ ਨੂੰ ਨਹੀਂ ਅਪਣਾਇਆ ਸਗੋਂ ਬਹੁਤ ਸਾਰੇ ਅਜੇਹੇ ਰਾਗ ਪ੍ਰਯੋਗ ਕੀਤੇ ਜਿਹੜੇ ਸਨਾਤਨੀ ਪਰੰਪਰਾ ਅਧੀਨ ਨਹੀਂ ਆਉਂਦੇ। ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸਨਾਤਨੀ ਰਾਗਾਂ ਦਾ ਪ੍ਰਯੋਗ ਕੁਝ ਹੋਰ ਰਾਗਾਂ ਨੂੰ ਮਿਲਾ ਕੇ ਮਿਸ਼ਰਤ ਰੂਪ ਵਿਚ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਲੱਗਭਗ ਇੱਕਤੀ ਮਿਸ਼ਰਤ ਰਾਗ ਪ੍ਰਯੋਗ ਹੋਏ ਹਨ। ਰਾਗਾਂ ਦੇ ਇਹ ਮਿਸ਼ਰਤ ਰੂਪ ਗੁਰੂ ਗ੍ਰੰਥ ਸਾਹਿਬ ਦੀ ਮੌਲਿਕ ਦੇਣ ਹੈ। ਇਸ ਦੀ ਉਦਹਾਰਣ ਕਿਸੇ ਹੋਰ ਗ੍ਰੰਥ ਵਿਚ ਉਪਲਬਧ ਨਹੀਂ ਹੈ।

ਰਾਗ ਦਾ ਅਰਥ ਹੀ ਮਨੁੱਖੀ ਮਨ ਨੂੰ ਖਾਸ ਤਰ੍ਹਾਂ ਦੀਆਂ ਭਾਵਨਾਵਾਂ ਵਿਚ ਰੰਗਣ ਵਾਲਾ ਹੈ।[40] ਹਰ ਰਾਗ ਦੀ ਸਿਰਜਣਾ ਖਾਸ ਸੁਰਾਂ ਦੇ ਸੰਜੋਗ ਨਾਲ ਹੁੰਦੀ ਹੈ ਇਸ ਲਈ ਹਰ ਇਕ ਰਾਗ ਖਾਸ ਭਾਵਾਂ ਨਾਲ ਸੰਬੰਧਤ ਹੁੰਦਾ ਹੈ। ਜਿਵੇਂ ਆਮ ਬੋਲ ਚਾਲ ਵਿਚ ਸਾਡੇ ਉਚਾਰਨ ਦੇ ਢੰਗਾਂ ਨਾਲ ਵੱਖ ਵੱਖ ਭਾਵ ਪ੍ਰਗਟ ਹੁੰਦੇ ਹਨ ਅਰਥਾਤ ਬਹੁਤਾ ਜ਼ੋਰ ਨਾਲ ਬੋਲਣ ਨਾਲ ਲੜਨ, ਝਗੜਨ, ਬਹੁਤੀ ਖੁਸ਼ੀ ਅਤੇ ਚੰਚਲਤਾ ਦਾ ਭਾਵ ਪ੍ਰਗਟ ਹੁੰਦਾ ਹੈ। ਹੌਲੀ ਬੋਲਣ ਨਾਲ ਅਧੀਨਗੀ, ਮਧੁਰਤਾ, ਧੀਰਜ, ਸ਼ਾਂਤੀ ਆਦਿ ਦੇ ਭਾਵਾਂ ਦਾ ਪ੍ਰਗਟਾਵਾ ਹੁੰਦਾ

ਹੈ। ਇਸੇ ਤਰ੍ਹਾਂ ਵੱਖ ਵੱਖ ਸੁਰਾਂ ਦੇ ਪ੍ਰਯੋਗ ਨਾਲ ਵੱਖ ਵੱਖ ਭਾਵ ਪ੍ਰਗਟ ਹੁੰਦੇ ਹਨ।[41]

ਸੰਗੀਤ ਆਚਾਰੀਆਂ ਨੇ ਹਰ ਰਾਗ ਦਾ ਇਕ ਰਸ ਮੰਨਿਆ ਹੈ। ਭਾਵੇਂ ਵੱਖ ਵੱਖ ਰਾਗਾਂ ਬਾਰੇ ਰਸਾਂ ਸੰਬੰਧੀ ਅਸਪਸ਼ਟਤਾ ਹੈ ਪਰ ਫਿਰ ਵੀ ਸਾਧਾਰਨ ਤੌਰ ਤੇ ਸੰਗੀਤ ਵਿਚ ਤਿੰਨ ਚਾਰ ਰਸਾਂ ਦੀ ਹੀ ਪ੍ਰਧਾਨਤਾ ਮੰਨੀ ਜਾਂਦੀ ਹੈ ਸ਼ਿੰਗਾਰ ਸ਼ਾਂਤ, ਕਰੁਣ ਅਤੇ ਵੀਰ। ਹਰ ਰਾਗ ਦੇ ਵਾਤਾਵਰਣ ਵਿਚ ਇਕ ਨਿੱਜੀ ਰਸ ਹੁੰਦਾ ਹੈ ਜਿਸਦਾ ਸਾਡੇ ਹਿਰਦੇ 'ਤੇ ਪ੍ਰਭਾਵ ਪੈਂਦਾ ਹੈ।[42]

ਪੁਰਾਤਨ ਸੰਗੀਤ ਅਚਾਰੀਆਂ ਨੇ ਰਾਗਾਂ ਦੇ ਅਨੁਕੂਲ ਕਈ ਰਾਗਾਂ ਦਾ ਮਾਨਵੀਕਰਣ ਕਰਦਿਆਂ ਉਨ੍ਹਾਂ ਦੇ ਚਿਤਰ ਬਣਾਏ ਗਏ ਹਨ ਅਤੇ ਉਨ੍ਹਾਂ ਦਾ ਸਰੂਪ ਵੀ ਵਰਣਨ ਕੀਤਾ ਗਿਆ ਹੈ। ਇਸ ਸਰੂਪ ਨੂੰ ਧਿਆਨ ਕਿਹਾ ਜਾਂਦਾ ਹੈ। ਸੰਗੀਤ ਸ਼ਾਸਤਰੀਆਂ ਅਨੁਸਾਰ ਜਿਹੜਾ ਗਾਇਕ ਰਾਗ ਦਾ ਧਿਆਨ ਮਨ ਵਿੱਚ ਵਸਾਏ ਬਿਨਾਂ ਉਸ ਦਾ ਗਾਇਨ ਕਰਦਾ ਹੈ ਉਸ ਨੂੰ ਮਨਇਛਤ ਫਲ ਦੀ ਪ੍ਰਾਪਤੀ ਨਹੀਂ ਹੁੰਦੀ। ਸਪਸ਼ਟ ਹੈ ਕਿ ਜਿਹੜਾ ਗਾਇਕ ਰਾਗ ਦੇ ਭਾਵ ਸੰਬੰਧੀ ਉਸ ਦੀ ਖਾਸ ਸ਼ਖਸੀਅਤ ਤੋਂ ਵਾਕਫ ਨਹੀਂ ਹੋਵੇਗਾ ਉਹ ਉਸਦੇ ਰੂਪ ਨੂੰ ਠੀਕ ਪੇਸ਼ ਨਹੀਂ ਕਰ ਸਕੇਗਾ ਤੇ ਸਰੋਤਿਆਂ ਨੂੰ ਅਨੰਦ ਨਹੀਂ ਆਵੇਗਾ।[43]

ਗੁਰੂ ਸਾਹਿਬਾਨ ਦੇ ਵੇਲੇ ਦੇ ਰਾਗਾਂ ਦੇ ਬਹੁਤੇ ਭਾਵ ਚਿਤਰ ਜਾਂ ਧਿਆਨ ਸ਼ਿੰਗਾਰ ਰਸੀ ਭਾਵਾਂ ਦੀ ਅਨੁਭੂਤੀ ਕਰਾਉਂਦੇ ਸਨ ਕਿਉਂਕਿ ਬਹੁਤੇ ਸੰਗੀਤਕਾਰ ਰਾਜਿਆਂ ਮਹਾਰਾਜਿਆਂ ਦੇ ਆਸਰੇ ਤੇ ਰਹਿੰਦੇ ਸਨ ਇਸ ਲਈ ਉਨ੍ਹਾਂ ਦਾ ਮੁੱਖ ਮੰਤਵ ਆਪਣੇ ਦਾਤਿਆਂ ਦੀਆਂ ਵਿਲਾਸੀ ਰੁਚੀਆਂ ਨੂੰ ਤ੍ਰਿਪਤ ਕਰਨਾ ਸੀ। ਪਰ ਗੁਰੂ ਸਾਹਿਬਾਨ ਦੇ ਸਰੋਤੇ ਨਾ ਤਾਂ ਰਾਜੇ ਮਹਾਰਾਜੇ ਸਨ ਅਤੇ ਨਾ ਹੀ ਉਹ ਰਾਗਾਂ ਰਾਹੀਂ ਆਪਣੇ ਸਰੋਤਿਆਂ ਨੂੰ ਕੇਵਲ ਆਨੰਦ ਦੇਣਾ ਚਾਹੁੰਦੇ ਸਨ। ਉਹ ਤਾਂ ਆਮ ਜਨਤਾ ਦੀ ਅਗਵਾਈ ਕਰਨਾ ਲੋੜਦੇ ਸਨ। ਇਸ ਲਈ ਉਨ੍ਹਾਂ ਨੇ ਰਾਗਾਂ ਨੂੰ ਵਿਲਾਸੀ ਵਾਤਾਵਰਣ ਨਾਲੋਂ ਮੁਕਤ ਕਰਕੇ ਉਨ੍ਹਾਂ ਦਾ ਪ੍ਰਯੋਗ ਕੀਤਾ ਅਤੇ ਇਸ ਸੰਬੰਧ ਵਿਚ ਸਪਸ਼ਟ ਨਿਰਦੇਸ਼ ਵੀ ਦਿੱਤੇ। ਕੁਝ ਰਾਗਾਂ ਦਾ ਤੁਲਨਾਮਿਕ ਅਧਿਐਨ ਕਰਨਾ ਅਣਉਚਿਤ ਨਹੀਂ ਹੋਵੇਗਾ :-

**ਸਿਰੀ ਰਾਗ**

ਇਸ ਰਾਗ ਦਾ ਭਾਵ ਚਿਤਰ ਬਿਆਨ ਕਰਦਿਆਂ ਸੰਗੀਤ ਦਰਪਣ[44] ਵਿਚ ਦੱਸਿਆ ਗਿਆ ਹੈ, "ਜਿਸ ਦੀ ਉਮਰ ਅਠਾਰਾਂ ਸਾਲਾਂ ਦੀ ਹੈ। ਕਾਮਦੇਵ ਵਰਗੀ ਜਿਸਦੀ ਸੂਰਤ ਹੈ ਜੋ ਧੀਰ ਅਤੇ ਜਿਸਨੇ ਕੋਮਲ ਫੁੱਲਾਂ ਦੇ ਗਹਿਣੇ ਪਾਏ ਹੋਏ ਹਨ। ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਬਾਰੇ ਆਦੇਸ਼ ਦਿੱਤਾ ਹੈ :

*ਰਾਗਾਂ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥*
*ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)*

**ਰਾਗ ਗਉੜੀ**

ਇਸ ਰਾਗ ਬਾਰੇ ਰਾਗ ਵਿਬੋਧ[45] ਵਿਚ ਦੱਸਿਆ ਹੈ ਕਿ ਇਹ ਗੋਰੇ ਰੰਗ ਵਾਲੀ ਅਤੇ ਕਮਲ ਵਰਗੀਆਂ ਅੱਖਾਂ ਵਾਲੀ ਹੈ। ਇਸਨੇ ਦੁੱਧ ਦੇ ਸਮੁੰਦਰ ਵਰਗੇ ਸਫੇਦ ਬਸਤਰ ਪਾਏ ਹੋਏ ਹਨ। ਇਸ ਦੀ ਸੁਭਾਵਕ ਸੁੰਦਰ ਹਾਸੀ ਹੈ ਅਤੇ ਲੰਮੀਆਂ ਲੰਮੀਆਂ ਬਾਹਵਾਂ...। ਪਰ ਗੁਰੂ ਸਾਹਿਬ ਗ੍ਰੰਥ ਸਾਹਿਬ ਵਿਚ ਇਸ ਰਾਗ ਬਾਰੇ ਉਚਾਰਿਆ ਹੈ : -

***ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥***
***ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥***
***(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)***

**ਰਾਗ ਗੂਜਰੀ**

ਇਸ ਰਾਗ ਨੂੰ ਨਾਇਕਾ ਦਸਦਿਆਂ ਕਿਹਾ ਹੈ ਕਿ ਇਸ ਨੇ ਬਾਰਾਂ ਰੰਗਾਂ ਬਸਤਰ ਧਾਰਨ ਕੀਤੇ ਹੋਏ ਹਨ। ਪੀਲੇ ਰੰਗ ਦੀ ਚੋਲੀ ਅਤੇ ਸੁਨਹਿਰੀ ਬੂਟੀਦਾਰ ਸੁਰੰਗੀ ਸਾੜ੍ਹੀ ਪਹਿਨੀ ਹੋਈ ਸਜੇ ਹੋਏ ਪਲੰਘ ਤੇ ਇਕੱਲੀ ਬੈਠੀ ਬੇਹਾਲ ਵੀਣਾ-ਵਾਦਨ ਕਰ ਰਹੀ ਹੈ। ਇਹ ਪਰਮ ਸੁੰਦਰੀ ਅਤਿਅੰਤ ਪਤਲੀ ਕਮਰ ਵਾਲੀ ਯੌਵਨ ਰਸ ਨਾਲ ਭਰਪੂਰ, ਕੋਇਲ ਵਾਂਗ ਮਿਠ-ਬੋਲੜੀ ਤਾਲ ਨਾਲ ਗਾਉਣ ਵਿਚ ਪ੍ਰਵੀਣ ਹੈ।[46] ਪਰ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਬਾਰੇ ਲਿਖਿਆ ਹੈ :

***ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥***
***ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ॥***
***(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੬)***

**ਸੋਰਠ ਰਾਗ**

ਇਸ ਨੂੰ ਰਾਗਣੀ ਦਸਦਿਆਂ ਸੰਗੀਤ ਦਰਪਣ[47] ਵਿਚ ਲਿਖਿਆ ਹੈ ਜਿਸ ਨੇ ਉਚੇ ਅਤੇ ਪੁਸ਼ਟ ਸਤਨਾ ਤੇ ਸੁੰਦਰ ਹਾਰ ਪਹਿਨੇ ਹੋਏ ਹਨ ਅਤੇ ਜਿਸਦਾ ਚਿਤ, ਕੰਨ ਵਿਚ ਪਾਏ ਹੋਏ ਕੋਂਪਲ ਦੇ ਆਸ ਪਾਸ ਗੂੰਜਣ ਵਾਲੇ ਭਉਰੇ ਦੀ ਆਵਾਜ਼ ਤੋਂ ਉਚਾਟ ਹੋ ਰਿਹਾ ਹੈ। ਜਿਸਦੀ ਬਾਂਹ ਸ਼ਿਥਿਲ

ਹੋ ਗਈ ਹੈ ਅਤੇ ਜਿਹੜੀ ਆਪਣੇ ਪ੍ਰੀਤਮ ਕੋਲ ਜਾ ਰਹੀ ਹੈ। ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਹੀਂ ਨਾਮ ਦਾ ਰਸ ਪੀਣ ਦੀ ਗੱਲ ਕੀਤੀ ਹੈ :

*ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ॥*
*ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੫)*

ਰਾਗ ਧਨਾਸਰੀ

ਰਾਗ ਵਿਬੋਧ[48] ਵਿਚ ਇਸ ਰਾਗ ਦੇ ਸਰੂਪ ਦਾ ਜਿਹੜਾ ਬਿਆਨ ਕੀਤਾ ਗਿਆ ਹੈ ਉਹ ਇਤਨਾ ਸ਼ਿੰਗਾਰਕ ਹੈ ਕਿ ਕਈ ਥਾਵਾਂ ਤੇ ਉਹ ਅਸ਼ਲੀਲ ਵੀ ਹੋ ਜਾਂਦਾ ਹੈ। ਪਰ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਦਾ ਪ੍ਰਯੋਜਨ 'ਸਤਿਗੁਰ ਕੀ ਕਾਰ' ਨਾਲ ਸੰਬੰਧਤ ਕਰ ਦਿੱਤਾ ਹੈ :

*ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥*
*ਤਨ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੯)*

ਰਾਗ ਬਿਲਾਵਲ

ਸੰਗੀਤ ਦਰਪਣ[49] ਵਿਚ ਇਸ ਨੂੰ ਰਾਗਣੀ ਦੱਸਿਆ ਹੈ ਅਤੇ ਇਸ ਬਾਰੇ ਲਿਖਿਆ ਹੈ, "ਆਪਣੇ ਪ੍ਰੀਤਮ ਨੂੰ ਮਿਲਣ ਲਈ ਨਿਸ਼ਚਤ ਸਥਾਨ ਨੂੰ ਜਿਸ ਨੇ ਆਪਣੇ ਮਨ ਵਿਚ ਧਾਰਨ ਕੀਤਾ ਹੋਇਆ ਹੈ। ਜਿਸ ਨੇ ਆਪਣੇ ਸਰੀਰ ਤੇ ਕਈ ਤਰ੍ਹਾਂ ਦੇ ਗਹਿਣੇ ਸਜਾਏ ਹੋਏ ਹਨ ਅਤੇ ਜਿਹੜੀ ਬਾਰ ਬਾਰ ਆਪਣੇ ਇਸ਼ਟ ਕਾਮਦੇਵ ਦਾ ਧਿਆਨ ਧਰਦੀ ਹੈ। ਜਿਸ ਦਾ ਰੰਗ ਕਮਲ ਵਾਂਗੂ ਹੈ।" ਪਰ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਨੂੰ ਗੁਰੂ ਦੇ ਉਪਦੇਸ਼ ਲਈ ਪ੍ਰਯੋਗ ਕੀਤਾ ਹੈ :

*ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥*
*ਉਪਦੇਸ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪੯)*

ਰਾਗ ਰਾਮਕਲੀ

ਚਿਤਰਕਾਰਾਂ ਨੇ ਇਸ ਰਾਗਨੀ ਦਾ ਚਿਤਰ ਇਸ ਤਰ੍ਹਾਂ ਬਣਾਇਆ ਹੈ-ਕੇਸਰੀ ਪੁਸ਼ਾਕ ਧਾਰਨ ਕਰਕੇ ਇਹ ਨਾਇਕਾ ਆਪਣੇ ਪ੍ਰੀਤਮ ਦੇ ਸਾਹਮਣੇ ਸੇਜ ਤੇ ਬੈਠੀ ਹੈ.....।[50] ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਬਾਰੇ ਉਚਾਰਿਆ ਹੈ:

*ਰਾਮਕਲੀ ਰਾਮੁ ਮਨਿ ਵਸਿਆ*
*ਤਾ ਬਨਿਆ ਸੀਗਾਰੁ॥*
*ਗੁਰ ਕੈ ਸਬਦਿ ਕਮਲੁ ਬਿਗਸਿਆ*
*ਤਾ ਸਉਪਿਆ ਭਗਤਿ ਭੰਡਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੦)*

ਇਸ ਤਰ੍ਹਾਂ ਕਈ ਹੋਰ ਰਾਗਾਂ ਦੇ ਵਰਣਨ ਦਾ ਤੁਲਨਾਤਮਕ ਅਧਿਐਨ ਕਰਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਨੇ ਰਾਗਾਂ ਦਾ ਪ੍ਰਯੋਗ ਆਪਣੇ ਪ੍ਰਯੋਜਨ ਲਈ ਵਿਸ਼ੇਸ਼ ਢੰਗ ਨਾਲ ਕੀਤਾ ਹੈ। ਉਹਨਾਂ ਸਭ ਰਾਗਾਂ ਬਾਰੇ ਦੱਸਿਆ ਹੈ:

*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ*
*ਜਿਤੁ ਵਸਿਆ ਮਨਿ ਆਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੫੦)*

ਉਹਨਾਂ ਨੇ ਉਹ ਰਾਗ ਧੰਨ ਕਹੇ ਹਨ ਜਿਹੜੇ ਮਨੁੱਖ ਦੀਆਂ ਤ੍ਰਿਸ਼ਨਾਵਾਂ ਨੂੰ ਸ਼ਾਂਤ ਕਰਨ ਵਿਚ ਸਹਾਇਕ ਹਨ।

*ਧੰਨ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੮)*

ਜਿਵੇਂ ਕਿ ਅਸੀਂ ਦੱਸਿਆ ਕਿ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦਾ ਮੰਤਵ ਆਮ ਸਰੋਤਿਆਂ ਤਕ ਆਪਣੇ ਵਿਚਾਰ ਪੁਹੰਚਾਉਣ ਦਾ ਸੀ ਨਾ ਕਿ ਉਸ ਵੇਲੇ ਦੀਆਂ ਸ਼ਾਹੀ ਮਹਿਫਲਾਂ ਦੇ ਸੰਗੀਤਕਾਰਾਂ ਵਾਂਗ ਚਮਤਕਾਰ ਵਿਖਾ ਕੇ ਆਪਣੀ ਕਲਾ ਦਾ ਰੋਹਬ ਪਾਉਣ ਦਾ। ਇਸ ਲਈ ਉਹਨਾਂ ਨੇ ਆਪਣੀ ਬਾਣੀ ਨੂੰ ਬਿਖੜੇ ਤਾਲਾਂ ਦੀ ਥਾਂ ਤੇ ਸਧਾਰਨ ਧੁਨਾਂ ਤੇ ਗਾਉਣ ਲਈ ਨੀਯਤ ਕੀਤਾ। ਅਚਾਰਿਆ ਬ੍ਰਹਸਪਤੀ[51] ਨੇ ਠੀਕ ਹੀ ਲਿਖਿਆ ਹੈ ਕਿ ਭਗਤ ਕਵੀਆਂ ਦਾ ਮੰਤਵ ਆਪਣੇ ਅਨੁਭਵ ਨੂੰ ਜਿਵੇਂ ਤਿਵੇਂ ਪ੍ਰਗਟ ਕਰਕੇ ਸੁਹਿਰਦਾਂ ਨੂੰ ਉਸਦਾ ਅਨੁਭਵ ਕਰਾ ਦੇਣਾ ਹੁੰਦਾ ਹੈ, ਗਾਇਕ ਦਾ ਪ੍ਰਯੋਜਨ ਵੀ ਠੀਕ ਇਹ ਹੋਣਾ ਚਾਹੀਦਾ ਹੈ।

ਜਿਹੜੇ ਕਵੀ 'ਭਾਵ' ਦੀ ਚਿੰਤਾ ਨਾ ਕਰਕੇ ਅਨੁਪ੍ਰਾਸ ਜਾਂ ਉਪਮਾ-ਰੂਪਕ ਨੂੰ ਹੀ ਆਪਣਾ ਲਕਸ਼ ਮੰਨ ਬਹਿੰਦੇ ਹਨ ਉਨ੍ਹਾਂ ਦੀ ਗਿਣਤੀ ਮਹਾਂ ਕਵੀਆਂ ਵਿਚ ਕਦੀ ਨਹੀਂ ਹੁੰਦੀ, ਉਹ ਲੋਕ ਹਿਰਦੇ ਦੇ ਪ੍ਰਤੀਨਿਧ ਕਦੀ ਨਹੀਂ ਹੁੰਦੇ। ਇਸੇ ਤਰ੍ਹਾਂ ਜਿਹੜੇ ਗਾਇਕ ਤਾਨਾਂ ਪਲਟਿਆਂ, ਅਲੰਕਾਰ

ਜਾ ਲੈਅਕਾਰੀ ਦੇ ਚੱਕਰ ਵਿਚ ਪਏ ਰਹਿੰਦੇ ਹਨ ਉਹ ਆਪਣੇ ਅਭਿਆਸ ਨਾਲ ਸਰੋਤਿਆਂ ਨੂੰ ਚੱਕਰ ਵਿਚ ਭਾਵੇ ਪਾ ਲੈਣ ਪਰ ਆਨੰਦਤ ਨਹੀਂ ਕਰ ਸਕਦੇ।

ਗੁਰੂ ਸਾਹਿਬਾਨ ਦਾ ਮੰਤਵ ਸਰੋਤਿਆਂ ਨੂੰ ਚਕਰ ਵਿਚ ਪਾਉਣਾ ਨਹੀਂ ਸੀ ਅਤੇ ਨਾ ਹੀ ਉਹ ਆਪਣੀ ਬਾਣੀ ਦਾ ਇਸ ਲਈ ਪ੍ਰਯੋਗ ਕੀਤੇ ਜਾਣ ਦੇ ਹੱਕ ਵਿਚ ਸਨ। ਇਸੇ ਲਈ ਉਹਨਾਂ ਥਾਂ ਪਰ ਥਾਂ ਆਪਣੀ ਬਾਣੀ ਨੂੰ ਲੋਕ ਧੁਨਾਂ ਵਿਚ ਗਾਉਣ ਦਾ ਆਦੇਸ਼ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਰਾਗਾਂ ਦੇ ਨਾਲ ਨਾਲ ਲੋਕ ਕਾਵਿ ਰੂਪਾਂ ਦੀਆਂ ਧੁਨਾਂ ਦੇ ਨਿਰਦੇਸ਼ ਵੀ ਸਪਸ਼ਟ ਰੂਪ ਵਿਚ ਦਰਜ ਹੋਏ ਹਨ। (ਵਿਸਥਾਰ ਲਈ ਵੇਖ ਲੇਖਕ ਦੀ ਪੁਸਤਕ-ਕਾਵਿ ਅਤੇ ਸੰਗੀਤ : ਗੁਰਬਾਣੀ ਪਰਿਪੇਖ) ਰਾਗ ਦੇ ਨਾਲ ਨਾਲ ਗੁਰੂ ਸਾਹਿਬਾਨ ਬਾਣੀ ਨੂੰ ਗਾਇਨ ਕਰਨ ਦੀ ਸ਼ੈਲੀ ਅਰਥਾਤ ਧਾਰਨਾ ਤੋਂ ਵੀ ਸੁਚੇਤ ਸਨ। ਭਾਈ ਵੀਰ ਸਿਘ ਜੀ ਲਿਖਦੇ ਹਨ, "*ਧਾਰਨਾ ਵੱਲ ਪੰਜਵੇਂ ਗੁਰੂ ਜੀ ਦਾ ਵਿਸ਼ੇਸ਼ ਧਿਆਨ ਇਸ ਲਈ ਸੀ ਕਿ ਸ਼ਬਦ ਰਾਗ ਦੀ ਐਸੀ ਤਰਜ਼ ਵਿਚ ਗਾਂਵਿਆ ਜਾਵੇ ਕਿ ਜਿਸ ਤਰਜ਼ ਵਿਚ ਸੰਗੀਤਕ ਕਾਇਦਿਆਂ ਅਨੁਸਾਰ ਉਹ ਭਾਵ ਪੈਦਾ ਕਰ ਦੇਣ ਦੀ ਰਚਨਾ ਦੇ ਅਰਥ ਭਾਵ ਵਿਚ ਤਾਸੀਰ ਹੈ ਅਰਥਾਤ ਸ਼ਬਦਾਂ ਦਾ ਅਰਥ ਭਾਵ ਤੋਂ ਧਾਰਨਾਂ ਦਾ ਸੰਗੀਤਕ ਅਸਰ ਦਿਲ ਪਰ ਇਕ ਕਿਸਮ ਦਾ ਵਲਵਲਾ ਪੈਦਾ ਕਰਨ।*"[52]

ਸਾਰਾ ਗੁਰੂ ਕਾਵਿ ਸਰੋਤਾ ਮੁਖ ਹੈ। ਇਹ ਕਿਸੇ ਨਾ ਕਿਸੇ ਸੰਦਰਭ ਵਿਚ ਉਚਾਰਿਆ ਗਿਆ ਹੈ। ਗੁਰੂ ਕਾਵਿ ਦਾ ਬਹੁਤਾ ਹਿੱਸਾ ਗੀਤਮਈ ਸ਼ੈਲੀ ਦਾ ਧਾਰਨੀ ਹੈ। ਇਸ ਸ਼ੈਲੀ ਵਿਚ ਸਥਾਈ ਅਤੇ ਅੰਤਰੇ ਦਾ ਸੁਮੇਲ ਹੁੰਦਾ ਹੈ। ਸਥਾਈ ਦਾ ਬਾਰ ਬਾਰ ਗਾਇਨ ਕੀਤਾ ਜਾਂਦਾ ਹੈ। ਸਥਾਈ ਦੀਆਂ ਤੁਕਾਂ ਨੂੰ 'ਰਹਾਉ' (ਕਿਹਾ ਜਾਂਦਾ ਹੈ)। ਇਹਨਾਂ ਰਹਾਉ ਦੀਆਂ ਤੁਕਾਂ ਵਿੱਚ ਪੂਰੀ ਰਚਨਾ ਦਾ ਕੇਂਦਰੀ ਭਾਵ ਸਥਿਤ ਹੁੰਦਾ ਹੈ। ਵਣਜਾਰਾ ਬੇਦੀ ਅਨੁਸਾਰ ਗੁਰੂ ਸਾਹਿਬਾਨ ਨੇ ਕਈ ਵਾਰ ਮੌਕੇ ਉਤੇ ਕੇਵਲ ਅੰਤਰੇ ਜਾਂ ਰਹਾਓ ਦੀਆਂ ਕੁਝ ਤੁਕਾਂ ਹੀ ਰਚੀਆਂ ਬਾਕੀ ਪਉੜੀਆਂ ਪਿੱਛੋਂ ਨਿੱਠ ਕੇ ਪੂਰੀਆਂ ਕਰ ਲਈਆਂ।[53]

ਪ੍ਰੋ. ਤਾਰਾ ਸਿੰਘ[54] ਅਨੁਸਾਰ, "ਗੁਰਮਤਿ ਸੰਗੀਤ ਪੱਧਤੀ ਦੀ ਗਾਇਨ ਪਰੰਪਰਾ ਵਿੱਚ ਸ਼ਬਦ ਦੀ ਆਧਾਰਸ਼ਿਲਾ 'ਰਹਾਉ' ਦੀ ਤੁੱਕ ਹੈ। ਰਹਾਉ ਦਾ ਅਰਥ ਹੈ ਟੇਕ, ਧਾਰਨਾ ਜਾਂ ਸਥਾਈ। ਹਰ ਸ਼ਬਦ ਦਾ ਆਰੰਭ ਰਹਾਉ ਤੋਂ ਕੀਤਾ ਜਾਂਦਾ ਹੈ, ਕਿਉਂ ਜੋ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦਰੀ ਖਿਆਲ ਇਸੇ ਤੁਕ ਵਿੱਚ ਹੁੰਦਾ ਹੈ ਅਤੇ ਬਾਕੀ ਤੁੱਕਾਂ ਵਿੱਚ ਉਸ ਦੀ ਵਿਆਖਿਆ। ਜਿਥੇ ਕਿਤੇ ਪਹਿਲੇ ਰਹਾਉ ਨਾਲੋਂ ਖਿਆਲਾਂ ਵਿੱਚ ਪਲਟਾ ਆਉਂਦਾ ਹੈ ਤਾਂ ਗੁਰੂ ਸਾਹਿਬਾਨ ਨੇ ਰਹਾਉ ਦੂਜਾ, ਰਹਾਉ ਤੀਜਾ ਆਦਿ ਵੀ ਵਰਤਿਆ ਹੈ। ਉਦਾਹਰਣ ਵਜੋਂ :

*ਅਛਲ ਛਲਾਈ ਨਹ ਛਲੈ*
*ਨਹ ਘਾਉ ਕਟਾਰਾ ਕਰਿ ਸਕੈ॥*
*ਜਿਉ ਸਾਹਿਬੁ ਰਾਖੈ ਤਿਉ ਰਹੈ*
*ਇਸੁ ਲੋਭੀ ਕਾ ਜੀਉ ਟਲ ਪਲੈ॥੧॥*
*ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ ॥*
*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥੨॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ਰਹਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੫)*

ਗੁਰਮਤਿ ਗਾਇਕੀ ਦੀ ਤਕਨੀਕ ਅਨੁਸਾਰ ਇਸ ਸ਼ਬਦ ਦਾ ਮੁਖੜਾ ਰਹਾਉ ਵਾਲੀ ਤੁਕ "ਬਿਨ ਤੇਲੁ ਦੀਵਾ ਕਿਉ ਜਲੈ।" ਤੋਂ ਆਰੰਭ ਹੁੰਦਾ ਹੈ। ਸ਼ਬਦ ਦੇ ਮੁੱਢ ਵਿੱਚ ਮਾਨਸਿਕ ਅਵਸਥਾ ਤੇ ਦੂਜੀ ਤੁਕ ਵਿੱਚ ਇਸਦਾ ਹਲ ਦਸਕੇ ਰਹਾਉ ਵਿੱਚ ਵੀ ਪਲਟਾ ਆਇਆ ਹੈ। ਸਾਹਿਬ ਫੁਰਮਾਉਂਦੇ ਹਨ, "ਇਹ ਤੇਲੁ ਦੀਵਾ ਇਉ ਜਲੈ। ਕਰਿ ਚਾਨਣੁ ਸਾਹਿਬ ਤਉ ਮਿਲੈ।

ਰਹਾਉ ਦੀ ਤੁਕ ਦਾ ਗਾਇਨ ਬਾਰ ਬਾਰ ਕੀਤਾ ਜਾਂਦਾ ਹੈ। ਇਸ ਲਈ ਗੁਰੂ ਸਾਹਿਬਾਨ ਆਮ ਤੌਰ ਤੇ ਇਹਨਾਂ ਤੁਕਾਂ ਵਿੱਚ ਸਰੋਤਿਆਂ ਨੂੰ ਸੰਬੋਧਨ ਕਰਕੇ ਉਹਨਾਂ ਦਾ ਧਿਆਨ ਗੁਰਬਾਣੀ ਵੱਲ ਕੇਂਦਰਿਤ ਕਰਨ ਦਾ ਉਪਰਾਲਾ ਵੀ ਕਰਦੇ ਹਨ। ਗੁਰੂ ਸਾਹਿਬਾਨ ਨੇ ਬਹੁਤ ਸਾਰੇ ਸੰਬੋਧਨਾਂ ਨੂੰ ਪ੍ਰਮੁਖ ਰੂਪ ਵਿੱਚ ਅਪਣਾਇਆ ਹੈ :

ਬਾਬਾ ਮਾਇਆ ਰਚਨਾ ਧੋਹੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫)*

*ਭਾਈ ਰੇ ਸੰਤ ਜਨਾ ਕੀ ਰੇਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੮)*

*ਮੁੰਧੇ ਪਿਰ ਬਿਨੁ ਕਿਆ ਸੀਗਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੮)*

*ਮੂੜੇ ਰਾਮ ਜਪਹੁ ਗੁਣ ਸਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੯)*

*ਰੰਗੁ ਮਾਣਿ ਲੈ ਪਿਆਰਿਆ*
*ਜਾ ਜੋਬਨੁ ਨਉਹੁਲਾ॥*
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੩)
*ਅੰਧੇ ਤੂ ਬੈਠਾ ਕੰਧੀ ਪਾਹਿ॥*
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੩)

ਇਸ ਤਰ੍ਹਾਂ ਇਕੱਲੇ ਸਿਰੀ ਰਾਗ ਵਿੱਚ ਹੀ ਮਨ ਮੇਰੇ ਮਨ ਰੇ ਆਦਿ ਹੋਰ ਅਨੇਕਾਂ ਸੰਬੋਧਨਮਈ ਰਹਾਉ ਦੀਆਂ ਤੁਕਾਂ ਆਈਆ ਹਨ।

ਗੁਰੂ ਸਾਹਿਬਾਨ ਦੀ ਬਾਣੀ ਪ੍ਰਯੋਜਨ-ਮੁਖ ਹੈ। ਇਸ ਲਈ ਉਹਨਾਂ ਦੇ ਸੰਗੀਤ ਨੂੰ ਨਿਸਚਿਤ ਕਰਨ ਲਈ ਨਿਭਾਉ ਸੰਦਰਭ ਦਾ ਬੜਾ ਅਹਿਮ ਸਥਾਨ ਹੈ। ਨਿਭਾਉ ਸੰਦਰਭ ਵਿੱਚ ਸਰੋਤਾ, ਸਮਾਂ ਤੇ ਸਥਾਨ ਇਸ ਦੇ ਮੁੱਖ ਅੰਗ ਹੁੰਦੇ ਹਨ। ਸੰਗੀਤ ਦੀ ਸੰਰਚਨਾ ਕੇਵਲ ਸਿਰਜਕ ਤੇ ਨਿਰਭਰ ਨਹੀਂ ਕਰਦੀ ਸਗੋਂ ਸਰੋਤੇ ਦੀ ਮਾਨਸਿਕਤਾ ਵੀ ਇਹ ਸਰੂਪ ਨਿਸਚਿਤ ਕਰਨ ਵਿੱਚ ਕਾਫੀ ਹਿੱਸਾ ਪਾਉਂਦੀ ਹੈ।[55] ਗੁਰੂ ਸਾਹਿਬ ਦਾ ਸੰਗੀਤ ਇਕੱਲਾ ਨਹੀਂ ਸੀ ਸਗੋਂ ਇਸ ਨਾਲ ਕਾਵਿ ਵੀ ਸੀ ਅਤੇ ਕਾਵਿ ਵੀ ਪ੍ਰਯੋਜਨ ਮੁੱਖ ਜਿਹੜਾ ਸਰੋਤੇ ਨੂੰ ਸੰਬੋਧਿਤ ਕਰਕੇ ਰਚਿਆ ਗਿਆ ਸੀ। ਗੁਰੂ ਸਾਹਿਬ ਨੇ ਕਿਉਂਕਿ ਸਰੋਤੇ ਦੀ ਮਾਨਸਿਕਤਾ ਅਤੇ ਸਮਾਜ ਵਿੱਚ ਤਬਦੀਲੀ ਲਿਆਉਣੀ ਸੀ ਇਸ ਕਰਕੇ ਉਹਨਾਂ ਸਰੋਤੇ ਨੂੰ ਆਪਣੇ ਕੋਲ ਆਉਣ ਲਈ ਪ੍ਰੇਰਨਾ ਦਿੱਤੀ :

*ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਣ ਸੁਨਾਵਨਾ॥*
*ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ॥*
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੮)

ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਵਿਚ ਰਾਗ, ਕਾਵਿ ਰੂਪ, ਧੁਨਾਂ ਆਦਿ ਦੇ ਸੁਮੇਲ ਦੇ ਨਾਲ ਨਾਲ ਗੁਰਬਾਣੀ ਦੇ ਭਾਵ, ਸਰੋਤੇ ਦੀ ਮਾਨਸਿਕਤਾ ਅਤੇ ਸੰਚਾਰ ਸੰਦਰਭ ਨੂੰ ਵੀ ਮਹਤੱਵਪੂਰਨ ਸਥਾਨ ਪ੍ਰਾਪਤ ਹੈ। ਗੁਰਬਾਣੀ ਦੇ ਮਰਮ ਨੂੰ ਸਮਝਣ, ਗਾਇਨ ਕਰਨ ਅਤੇ ਸੁਣਨ ਸਮੇਂ ਆਨੰਦ ਮਾਣਨ ਲਈ ਰਾਗ ਅਤੇ ਬਾਣੀ ਦੇ ਭਾਵ ਪ੍ਰਤੀ ਸੁਚੇਤ ਹੋਣਾ ਜ਼ਰੂਰੀ ਹੈ।

### ਹਵਾਲੇ ਅਤੇ ਟਿੱਪਣੀਆਂ


1. *ਹਿੰਦੀ ਕਾਵਯ ਮੇਂ ਨਿਰਗੁਣ ਸੰਪਦਾਯ* (ਪੰਨਾ 375)
2. *ਗੁਰੂ ਨਾਨਕ ਅਤੇ ਨਿਰਗੁਣ ਧਾਰਾ*, ਪੰਨਾ 271
3. ਵਿਮਲਾ ਕਾਂਤ ਰਾਇ ਚੌਧਰੀ, *ਭਾਰਤੀਯ ਸੰਗੀਤ ਕੋਸ਼*, ਪੰਨਾ 66
4. ਨਾ ਦੇਨ ਵਿਨਾ ਗੀਤੰ ਨ ਨਾਦੇਨ ਵਿਨਾ ਸ੍ਵਰ॥ ਨਾ ਨਾਦੇਨ ਵਿਨ ਨਰਿਤੰ ਤਸਮਾਨਾਤਮਨੰ ਜਗਤ॥ 'ਸੰਗੀਤ' ਅਪਰੈਲ 1967
5. Schopenhouer, *The World as will and Idea*, Vol. 1, Page 341
6. ਹਵਾਲਾ, ਪੰਨਾ ਲਾਲ ਮਦਾਨ, *ਸੰਗੀਤ ਕਲਾ ਦਾ ਇਤਿਹਾਸ*, ਪੰਨਾ 5
7. ਡਾ. ਹਰਿਭਜਨ ਸਿੰਘ, *ਸਾਹਿਤ ਵਿਗਿਆਨ*, ਪੰਨਾ 53
8. ਹਉ ਢਾਢੀ ਵੇਕਾਰੁ ਕਾਰੈ ਲਾਇਆ, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੫੦
9. ਢਾਢੀ ਕਥੇ ਅਕਥੁ ਸਬਦਿ ਸਵਾਰਿਆ, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੮
10. ਹਵਾਲਾ ਅਚਾਰਿਆ ਬ੍ਰਹਸਪਤੀ, *ਭਰਤ ਕਾ ਸੰਗੀਤ ਸਿਧਾਂਤ*, ਪੰਨਾ 256
11. Richerd, *Principals of Literary Criticism*, Page 137
12. 'ਸੰਗੀਤ ਸੁਨਨੇ ਕੀ ਕਲਾ', *ਸੰਗੀਤ* (ਪ੍ਰਤਕਾ) ਅਪਰੈਲ,1955, ਪੰਨਾ 3-4
13. ਅਚਾਰਿਆ ਬ੍ਰਹਸਪਤੀ, *ਸੰਗੀਤ ਚਿੰਤਾਮਣੀ*, ਪੰਨਾ 394
14. ਪ੍ਰੋ. ਰਾਮ ਸਿੰਘ, *ਗੁਰੂ ਨਾਨਕ ਦੀ ਸੁਹਜ ਕਲਾ*, ਪੰਨਾ 16
15. ਵਿਸਥਾਰ ਲਈ ਵੇਖ ਲੇਖਕ ਦੀ ਪੁਸਤਕ - 'ਕਾਵਿ ਅਤੇ ਸੰਗੀਤ : ਗੁਰਬਾਣੀ ਪਰਿਪੇਖ
16. ਸਾਹਿਬ ਸਿੰਘ, *ਆਦਿ ਬੀੜ ਬਾਰੇ*, ਪੰਨਾ 139
17. ਸ਼ਾਰੰਗ ਦੇਵ, *ਸੰਗੀਤ ਰਤਨਾਕਰ* (ਭਾਗ 1) ਪੰਨਾ 7
18. Music is everywhere. No one can do without it. Ancient religious believes maintained that music was not only a pleasure but a cause of many events. It could bring down droughts to harm the crops and rains to give them life. Music come from the gods, they said.
Gleb Anfilov, *Physics and Music*, Page 8-9
19. Humayun Kabir, *The Indian Heritage*, Page 126
20. ਹਰਦੁਆਰੀ ਲਾਲ ਸ਼ਰਮਾ, *ਸੌਂਦਰਯ ਸ਼ਾਸਤਰ*, ਪੰਨਾ 183
21. ਉਮਾ ਮਿਸ਼ਰ, *ਕਾਵਿ ਔਰ ਸੰਗੀਤ ਕਾ ਪਾਰਸਪਰਿਕ ਸੰਬੰਧ*, ਪੰਨਾ 31
22. The Man that hath no music in himself, Nor is not moved with concord of Sweet sounds, Is Fit for treasons, strantagems, and spoils; The Motions of his spirit are dull as night; And his effections dark as Erebus. Let no such man be trusted,

Mark the Music

Shakespeare, *The Merchant of Venice*, Page 79-80

23. ਹਵਾਲਾ, ਪੰਡਤ ਓਅੰਕਾਰ ਨਾਥ ਠਾਕੁਰ, *ਪ੍ਰਣਵ ਭਾਰਤੀ*, ਪੰਨਾ 14

24. ਪੰਡਤ ਓਅੰਕਾਰ ਨਾਥ ਠਾਕੁਰ, *ਪ੍ਰਣਵ ਭਾਰਤੀ* (ਪ੍ਰਥਮ ਵੀਣਾ), ਪੰਨਾ 6

25. In any out-of the way place man has always sung, played or made thing that whistle, hum or rattle. This has always been vital to him as air; music helped him to work, has added to his joy, and taken the edge off his sorrow, Music has drawn people together, and made them feel and act as one.

Gleb Anfilov, *Physics and Music*, Page 7

26. ਹਵਾਲਾ, *ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ*, ਭਾਗ 1, ਪੰਨਾ (ਅ.ੲ.)

27. *ਪ੍ਰਣਵ ਭਾਰਤੀ*, ਪੰਨਾ 19

28. *ਸਾਹਿਤ ਔਰ ਸਿਧਾਂਤ*, ਪੰਨਾ 56

29. ਮਨਮੋਹਨ ਸਹਗਲ, *ਗੁਰੂ ਗ੍ਰੰਥ ਸਾਹਿਬ ਏਕ ਸਾਂਸਕ੍ਰਿਤਕ ਸਰਵੇਕਸ਼ਣ*, ਪੰਨਾ 220

30. *ਧਵਨਿ ਔਰ ਸੰਗੀਤ*, ਪੰਨਾ 143

31. *ਭਾਰਤੀਯ ਕਲਾ ਔਰ ਸੰਸਕ੍ਰਿਤੀ*, ਪੰਨਾ 152

32. *ਕਾਵਿ ਔਰ ਸੰਗੀਤ ਕਾ ਪਾਰਸਪਰਿਕ ਸੰਬੰਧ*, ਪੰਨਾ 40

33. *ਗੁਰੂ ਨਾਨਕ ਦਾ ਸਰੂਪ*, ਪੰਨਾ 83

34. "ਗੁਰੂ ਰਾਮ ਦਾਸ ਦੀ ਬਾਣੀ ਦਾ ਸਾਹਿਤਕ ਪੱਖ", *ਗੁਰੂ ਰਾਮ ਦਾਸ*, ਭਾਸ਼ਾ ਵਿਭਾਗ, ਪੰਜਾਬ

35. Kirtan, the corporate singing of God's praises is particularly helpful for the mind to trancend thought, Amarjit Singh, *Universal Sikhism*, Page 72

36. ਡਾ. ਬਲਬੀਰ ਸਿੰਘ, *ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ*, ਭਾਗ 1, ਪੰਨਾ 54

37. ਬਾਣੀ ਸੰਸਾਰ, ਪੰਨਾ 23

38. ਸਾਰੰਗ ਦੇਵ, *ਸੰਗੀਤ ਰਤਨਾਕਰ* (ਭਾਗ 1), ਪੰਨਾ 15

39. ਅਹੋਬਲ, *ਸੰਗੀਤ ਪਾਰਿਜਾਤ*, ਪੰਨਾ 91

40. O.C. Gangoli, *Ragas and Raginis*, Page I, Introduction

41. ਊਸ਼ਾ ਗੁਪਤ, *ਹਿੰਦੀ ਕੇ ਕ੍ਰਿਸ਼ਨ ਕਾਲੀਨ ਭਗਤੀ ਕਾਵਿਯ ਮੇਂ ਸੰਗੀਤ ਤਤਵ*, ਪੰਨਾ 217

42. ਮਹੇਸ਼ ਨਰਾਇਣ ਸਕਸੈਨਾ, *ਸੰਗੀਤ ਸ਼ਾਸਤਰ*, (ਭਾਗ ਪਹਿਲਾ) ਪੰਨਾ 20

43. ਬ੍ਰਹਿਸਪਤੀ, *ਸੰਗੀਤ ਚਿੰਤਾਮਣੀ*, ਪੰਨਾ 400

44. ਦਮੋਦਰ ਪੰਡਿਤ, *ਸੰਗੀਤ ਦਰਪਣ*, ਪੰਨਾ 104

45. ਹਵਾਲਾ, *ਸੰਗੀਤ ਪਾਰਿਜਾਤਿ*, ਪੰਨਾ 118

46. ਸਗਤ ਸਿੰਘ, 'ਰਾਜਸਥਾਨੀ ਚਿਤਰਕਲਾ ਮੇਂ ਰਾਗ ਕਾ ਸਰੂਪ' *ਨਿਬੰਧ ਸੰਗੀਤ*, ਪੰਨਾ 446

47. ਦਮੋਦਰ ਪੰਡਿਤ, *ਸੰਗੀਤ ਦਰਪਣ*, ਪੰਨਾ 117

48. ਹਵਾਲਾ, *ਸੰਗੀਤ ਪਾਰਿਜਾਤ*, ਪੰਨਾ 101

49. ਦਮੋਦਰ ਪੰਡਤ, *ਸੰਗੀਤ ਦਰਪਣ*, ਪਨਾ 95

50. ਸਗਤ ਸਿੰਘ, 'ਰਾਜਸਥਾਨੀ ਚਿਤਰਕਲਾ ਮੇਂ ਰਾਗ ਕਾ ਸਰੂਪ' *ਨਿਬੰਧ ਸੰਗੀਤ*, ਪੰਨਾ 437

51. *ਸੰਗੀਤ ਚਿੰਤਾਮਣੀ*, ਪੰਨਾ 399

52. ਭਾਈ ਵੀਰ ਸਿੰਘ, "ਸ਼ਬਦ ਦੇ ਭਾਵ ਤੇ ਰਾਗ ਦੀ ਤਾਸੀਰ", *ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ*, (ਭਾਗ ਪਹਿਲਾ) ਪੰਨਾ 1

53. *ਗੁਰੂ ਨਾਨਕ ਅਤੇ ਲੋਕ-ਪ੍ਰਵਾਹ*, ਪੰਨਾ 20

54. ਪ੍ਰੋ. ਤਾਰਾ ਸਿੰਘ, *ਗੁਰੂ ਤੇਗ ਬਹਾਦਰ ਰਾਗ ਰਤਨਾਵਲੀ*, ਪੰਨਾ 8

55. The mood elicted by the music will depend not only on the total configuration the listener hears but also a variety of factors external to the music itself. Among the more important of these variables are the listener's personality structure, the mood held just prorceeding the listening period, the word, meanings of the liberetto if there is one, and the attitudes builds in the listener toward music is general and towards the piece in question.

Paul R. Farnsworth, *The Social Psychology of Music*, Page 95

422, ਸੈਕਟਰ 15-ਏ, ਚੰਡੀਗੜ੍ਹ 160 015

# ਰਾਗ, ਤਰਜ਼ (ਰੀਤ) ਸ਼ਬਦ

ਗੁਰਜੰਤ ਸਿੰਘ ਰਾਹੀ

ਰਾਗ ਤਰਜ਼ ਅਤੇ ਸ਼ਬਦ ਸੰਗੀਤ ਵਿਚ ਆਪਣੀ-ਆਪਣੀ ਵੱਖਰੀ -ਵੱਖਰੀ ਹਸਤੀ ਰੱਖਦੇ ਹਨ। ਜਿਵੇਂ ਘੱਟੋ ਘੱਟ ਪੰਜ ਸੁਰਾਂ ਦਾ ਸਮੂਹ ਜਿਸ ਤੋਂ ਰੰਜਕਤਾ ਪੈਦਾ ਹੋਵੇ ਮਨੁੱਖੀ ਮਨ ਨੂੰ ਹੁਲਾਰਾ ਆਨੰਦ ਪ੍ਰਦਾਨ ਕਰੇ ਰਾਗ ਆਖਦੇ ਹਨ। ਰਾਗ ਦੀਆਂ ਇਨ੍ਹਾਂ ਸੁਰਾਂ ਨੂੰ ਕਿਸੇ ਖਾਸ ਤਰਤੀਬ ਵਿਚ ਕਰਕੇ ਅਤੇ ਲੈ ਬਧ ਕਰਕੇ ਗਾਇਆ ਜਾਵੇ। ਇਸ ਨੂੰ ਤਰਜ਼ (ਟੀਊਨ) ਰੀਤ , ਬੰਦਸ਼ ਜਾਂ ਚੀਜ਼ ਆਖਦੇ ਹਨ। ਇਸੇ ਤਰਜ਼ ਤੇ ਹੀ ਗੀਤ ਗ਼ਜ਼ਲ, ਭਜਨ, ਸ਼ਬਦ ਆਦਿ ਗਾਏ ਜਾਂਦੇ ਹਨ। ਉਪਰੋਕਤ ਸਾਰੇ ਸ਼ਬਦ (ਲਫ਼ਜ਼) ਵੱਖਰੇ-ਵੱਖਰੇ ਹੁੰਦੇ ਹੋਏ ਵੀ ਆਪਸ ਵਿਚ ਘਿਉ ਖਿਚੜੀ ਹੋਏ ਹੋਏ ਹਨ। ਜਿਨ੍ਹਾਂ ਨੂੰ ਵੱਖਰਾ-ਵੱਖਰਾ ਕਰਨਾ ਅਸੰਭਵ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੈ। ਅਸੀਂ ਆਪਣੇ ਵਿਸ਼ੇ ਗੁਰਮਤਿ ਸੰਗੀਤ ਵੱਲ ਆਉਂਦੇ ਹਾਂ। ਗੁਰੂ ਸਾਹਿਬਾਨ ਨੇ ਆਪਣੀ ਸਾਰੀ ਬਾਣੀ ਉਸ ਵੇਲੇ ਦੇ ਪ੍ਰਚੱਲਤ ਰਾਗਾਂ ਵਿਚ ਉਚਾਰਨ ਕੀਤੀ ਅਤੇ ਆਪ ਗਾਇਨ ਕੀਤੀ ਅਤੇ ਅੱਗੋਂ ਗਾਇਨ ਕਰਨ ਦਾ ਹੁਕਮ ਦਿੱਤਾ। ਇੱਥੇ ਹੀ ਬਸ ਨਹੀਂ ਉਸ ਵੇਲੇ ਦੇ ਸਮਾਜ ਵਿਚ ਪ੍ਰਚੱਲਤ ਤਰਜ਼ਾਂ ਧੁਨੀਆਂ ਅਨੁਸਾਰ ਗਾਉਣ ਦੀ ਹਦਾਇਤ ਕੀਤੀ। ਇਹ ਸਾਰਾ ਕੁਝ ਕਰਨ ਤੇ ਕੀ ਗੁਰੂ ਸਾਹਿਬਾਨ ਇਹ ਸਿੱਧ ਕਰਨਾ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਿੱਖ ਰਾਗਾਂ ਦੇ ਬੜੇ ਜਾਣਕਾਰ ਅਤੇ ਧਨੰਤਰ ਹਨ ਜੋ ਹੋਰਨਾਂ ਨਾਲੋਂ ਵਧੀਆ ਕਲਾਕਾਰੀ ਵਿਖਾ ਸਕਦੇ ਹਨ, ਨਹੀਂ ਅਜਿਹਾ ਨਹੀਂ। ਜੇ ਅਜਿਹਾ ਨਹੀਂ ਤਾਂ ਇਸ ਦੇ ਪਿੱਛੇ ਹੋਰ ਕੀ ਮਨੋਰਥ ਸੀ। ਇਸ ਮਨੋਰਥ ਨੂੰ ਲੱਭਣ ਲਈ ਅਸੀਂ ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਦੀ ਅਤੇ ਭਾਈ ਮਰਦਾਨਾ ਜੀ ਦੀ ਆਪਣੀ ਗੱਲਬਾਤ ਅਤੇ ਗੁਰੂ ਜੀ ਵਲੋਂ ਦਿੱਤਾ ਉਪਦੇਸ਼ ਧਿਆਨ ਗੋਚਰਾ ਕਰਦੇ ਹਾਂ। "ਤੂੰ ਰਬਾਬ ਭਲਾ ਵਜਾਉਂਦਾ ਹੈ ਤੇ ਤੈਨੂੰ ਰਾਗਾਂ ਦੀ ਭਲੀ ਸੋਝੀ ਹੈ। ਪਰ ਜੇ ਤੂੰ ਅਸਾਡੀ ਸੰਗਤ ਕਰੇਂ ਤੇ ਇਹ ਰਾਗ ਸ਼ਬਦ ਪਾਇਕੇ ਗਾਵੇਂ ਤਾਂ ਤੇਰਾ ਦੀਨ ਦੁਨੀਆ ਵਿਚ ਉਧਾਰ ਕਰੀਏ।" ਤਾਂ ਮਰਦਾਨਾ ਜੀ ਨੇ ਕਿਹਾ, "ਅਸੀਂ ਤਾਂ ਧਨੀ ਲੋਕਾਂ ਨੂੰ ਰਾਗ ਸੁਣਾਇਕੈ ਚਾਰ ਪੈਸੇ ਲਿਆਂਦੇ ਹਾਂ ਆਪਣੇ ਧੀਆਂ ਪੁੱਤਰਾਂ ਦਾ ਦੁਨੀਆ ਵਿਚ ਗੁਜ਼ਰਾਨ ਕਰਦੇ ਹਾਂ। ਅਸੀਂ ਜੇ ਤੇਰੇ ਨਾਲ ਲੱਗਾਂਗੇ ਤਾਂ ਜੋ ਕੁਟੰਬੀ ਹੈਨਿ ਸੋ ਸਭ ਭੁੱਖ ਨਾਲ ਮਰ ਜਾਣਗੇ ਤੇ ਭੁਖਿਆਂ ਨਿਵਾਜ ਰੋਜਾ ਵੀ ਨਹੀਂ ਹੋਣਗੇ। ਦੀਨ ਭੀ ਤੇ ਦੁਨੀਆ ਵੀ ਅਸਾਡੇ ਐਵੇਂ ਜਾਣਗੇ। ਤੁਸੀਂ ਉਧਾਰ ਕਿਸ ਤਰ੍ਹਾਂ ਕਰੋਗੇ?" ਇਹ ਸੁਣ ਸਾਹਿਬ ਬਚਨ ਕੀਤਾ, "ਦਾਨਿਆ ਤੂੰ ਦੀਵਾਨਾ ਹੋਇਆ ਹੈਂ। ਸਭ ਦੀ ਪ੍ਰਤਿਪਾਲਣਾ ਈਸ਼ਵਰ ਕਰਦਾ ਹੈ ਨਮਾਜ ਤੇ ਰੋਜ਼ਾ ਖੁਦਾ ਦੇ ਘਰੋਂ ਬਖਸ਼ਿਸ ਹੈ। ਖੁਦਾ ਦਾ ਘਰ ਮਹਾਂਪੁਰਖਾਂ ਦਾ ਹਿਰਦਾ ਹੈ। ਜਦ ਲੇਖਾ ਹੋਵੇਗਾ ਤਾਂ ਕਿਸੇ ਹਾਮੀ ਨਹੀਂ ਭਰਨੀ। ਦਾਨਿਆ ਜੇ ਹੁਣ ਤੂੰ ਮਰਦਾਨਾ ਹੋਵੇਂ ਸ਼ਬਦ ਪਾਇਕੇ ਰਾਗ ਗਾਵੇਂ ਤਾਂ ਤੇਰਾ ਦੋਹਾਂ ਲੋਕਾਂ ਦਾ ਕਾਰਜ ਹੋਵੇਗਾ।"

ਏਸ ਰਾਗ ਅਧਾਰਤ ਸ਼ਬਦ ਗਾਉਣ ਦਾ ਨਾਮ ਕੀਰਤਨ ਪਿਆ ਅਤੇ ਕਲਯੁਗ ਵਿਚ ਕੀਰਤਨ ਦੀ ਪ੍ਰਧਾਨਤਾ ਕਾਇਮ ਕੀਤੀ। ਸ਼ਬਦ ਦੁਆਰਾ ਪ੍ਰਮਾਤਮਾ ਦੀ ਕੀਰਤੀ ਕਰਨੀ। ਜੋ ਗੁਰਮਤਿ ਦਾ ਇਕ ਅਹਿਮ ਅੰਗ ਬਣ ਗਿਆ। ਗੁਰੂ ਸਾਹਿਬਾਨ ਨੇ ਰਾਗਾਂ ਵਿਚ ਬਾਣੀ ਉਚਾਰੀ ਅਤੇ ਨਾਲ ਹੀ ਸਮੇਂ ਦੀਆਂ ਕੁਝ ਪ੍ਰਸਿੱਧ ਲੋਕ ਧੁਨਾਂ ਵਾਰਾਂ ਦੀਆਂ ਤਰਜ਼ਾਂ ਤੇ ਸ਼ਬਦ ਗਾਉਣ ਦੀ ਤਾਕੀਦ ਕੀਤੀ। ਸਮੇਂ-ਸਮੇਂ ਸਿਰ ਨਵੀਆਂ ਤਰਜ਼ਾਂ ਹੋਂਦ ਵਿਚ ਆਉਂਦੀਆਂ ਗਈਆਂ। ਜਿਨ੍ਹਾਂ ਵਿਚ ਸ਼ਬਦਾਂ ਨੂੰ ਗਾਇਆ ਜਾਂਦਾ ਰਿਹਾ। ਕੁਝ ਤਰਜ਼ਾਂ ਸਮੇਂ ਦੀ ਧੂੜ ਵਿਚ ਦਬ ਕੇ ਰਹਿ ਗਈਆਂ। ਕੁਝ ਸਮੇਂ ਦੇ ਹਾਣ ਦੀਆਂ ਬਣ ਗਈਆਂ ਅਤੇ ਸੀਨਾ ਬਸੀਨਾ ਅੱਗੇ ਤੁਰਦੀਆਂ ਗਈਆਂ। ਜਿਨ੍ਹਾਂ ਨੂੰ ਅਜ ਅਸੀਂ ਪ੍ਰਾਚੀਨ ਰੀਤਾਂ ਪੁਰਾਣੀਆਂ ਤਰਜ਼ਾਂ ਜਾਂ ਟਕਸਾਲੀ ਬੰਦਸ਼ਾਂ ਦੇ ਨਾਂ ਨਾਲ ਜਾਣਦੇ ਹਾਂ। ਭਾਵੇਂ ਅਸੀਂ ਉਸ ਵਿਅਕਤੀ ਦਾ ਨਾਂ ਨਹੀਂ ਜਾਣਦੇ ਜਿਸ ਨੇ ਇਹ ਤਰਜ਼ ਬਣਾਈ ਪਰ ਤਰਜ਼ ਸਾਧਕ ਨਾਲ ਇਸ ਤਰ੍ਹਾਂ ਓਤਪੋਤ ਹੋ ਗਈ। ਦੋਵੇਂ ਇਕ ਦੂਸਰੇ ਦੇ ਪੂਰਕ ਹੋ ਗਏ। ਜਿਵੇਂ ਆਰਤੀ, ਲਾਵਾਂ, ਆਨੰਦ, ਜੋ ਮਾਗਹਿ ਠਾਕੁਰ ਆਪਨੇ ਤੇ, ਪ੍ਰਭ ਡੋਰੀ ਹਾਥ ਤੁਮਾਰੇ, ਪਾਤੀ ਤੋਰੈ ਮਾਲਨੀ। ਆਦਿ ਅਜਿਹੀਆਂ ਤਰਜ਼ਾਂ ਹਨ ਮਾਨੋਂ ਇਹ ਇਨ੍ਹਾਂ ਸ਼ਬਦਾਂ ਵਾਸਤੇ ਹੀ ਬਣਾਈਆਂ ਗਈਆਂ ਹੋਣ। ਤਰਜ਼ ਨਾਲ ਸ਼ਬਦ ਦਾ ਸਿਧਾ ਪ੍ਰਭਾਵ ਮਨੁੱਖੀ ਮਨ ਤੇ ਪੈਂਦਾ ਹੈ। ਸ਼ਬਦ

ਦੀ ਤਰਜ਼ ਅਜਿਹੀ ਬਣਾਈ ਜਾਵੇ ਜਿਸ ਵਿਚ ਮਨ ਵਿਚ ਚੰਚਲਤਾ ਪੈਦਾ ਨਾ ਹੋਵੇ ਸਗੋਂ ਬਿਰਤੀ ਸ਼ਬਦ ਵਿਚ ਲੀਨ ਹੋ ਸਕੇ। ਕੀਰਤਨ ਦਾ ਏਹੀ ਮਨੋਰਥ ਹੈ। ਜਿਥੇ ਹੋਰ ਸਾਰੇ ਖੇਤਰਾਂ ਵਿਚ ਤਰੱਕੀ ਹੋਈ ਉਥੇ ਸੰਗੀਤ ਦਾ ਖੇਤਰ ਹੋਰ ਵਿਸ਼ਾਲ ਹੋਇਆ। ਸੰਗੀਤ ਰੇਡੀਓ, ਸਿਨੇਮਾ, ਲੋਕ ਗੀਤਾਂ ਵਿਚੋਂ ਦੀ ਗੁਜ਼ਰਦਾ ਹੋਇਆ ਫਿਲਮੀ ਸੰਗੀਤ ਦੀ ਮੰਜ਼ਿਲ ਤਹਿ ਕਰਦਾ ਹੋਇਆ ਅੱਜ ਟੈਲੀ-ਸੰਗੀਤ ਤਕ ਪੁੱਜ ਗਿਆ ਹੈ। ਅੱਜ ਸੰਗੀਤ ਇਕੱਲਾ ਸੁਣਨ ਦਾ ਹਿੱਸਾ ਨਾ ਰਹਿ ਕੇ ਵੇਖਣ ਦਾ ਵਿਸ਼ਾ ਬਣ ਗਿਆ ਹੈ। ਗੁਰਬਾਣੀ ਕੀਰਤਨ ਕਰਨ ਵਾਲੇ ਵੀ ਇਸ ਦੇ ਪ੍ਰਭਾਵ ਤੋਂ ਬਗੈਰ ਨਹੀਂ ਰਹਿ ਸਕੇ। ਇਸਦੇ ਫਲਸਰੂਪ ਸਮੇਂ -ਸਮੇਂ ਫਿਲਮੀ ਅਤੇ ਲੋਕ ਗੀਤਾਂ ਦੀਆਂ ਤਰਜ਼ਾਂ ਨੂੰ ਆਪਣੇ ਕੀਰਤਨ ਵਿਚ ਲੈ ਆਂਦਾ। ਕੰਮ ਇਹ ਵੀ ਮਾੜਾ ਨਹੀਂ ਸੀ। ਪਰ ਤਰਜ ਦੀ ਚੋਣ ਕਰਨ ਵੇਲੇ ਸ਼ਬਦ ਦੇ ਪ੍ਰਭਾਵ ਦਾ ਖਿਆਲ ਰੱਖਣਾ ਜ਼ਰੂਰੀ ਸੀ। ਲੋੜ ਅਨੁਸਾਰ ਤਰਜ਼ ਵਿਚ ਫਰਕ ਪਾਇਆ ਜਾ ਸਕਦਾ ਸੀ ਤਾਂ ਕਿ ਸੁਣਨ ਸਾਰ ਸ਼ਬਦ ਅਲੋਪ ਨਾ ਹੋਵੇ ਕੋਈ ਤਰਜ਼ ਬਣਾਉਣਾ ਜਾਂ ਬੰਦਸ਼ ਕਰਨਾ ਕਠਿਨ ਅਤੇ ਮਿਹਨਤ ਦਾ ਕੰਮ ਹੈ। ਸਾਡੇ ਅੱਜ ਦੇ ਕੀਰਤਨੀਏ ਮਿਹਨਤ ਤੋਂ ਪਾਸਾ ਵੱਟ ਰਹੇ ਹਨ। ਹਰੇਕ ਚਾਹੁੰਦਾ ਹੈ ਕਿ ਜੇ ਵਧੀਆ ਤਰਜ਼ ਬਣੀ ਬਣਾਈ ਮਿਲ ਜਾਵੇ ਤਾਂ ਕੀ ਲੋੜ ਐ ਮੱਥਾ ਮਾਰਨ ਦੀ। ਏਸੇ ਕਰਕੇ ਫਿਲਮੀ ਤਰਜ਼ਾਂ ਵੱਲ ਝੁਕਾਅ ਜ਼ਿਆਦਾ ਹੋ ਗਿਆ। ਫਿਲਮੀ ਗਾਣੇ ਆਪਣੇ ਸਮੇਂ ਅਨੁਸਾਰ ਲੋਕਾਂ ਦੀ ਜ਼ੁਬਾਨ 'ਤੇ ਚੜ੍ਹਦੇ ਰਹਿੰਦੇ ਹਨ। ਇਨ੍ਹਾਂ ਤਰਜ਼ਾਂ ਦੇ ਰਾਗ ਵੀ ਵਧੀਆ ਹੁੰਦੇ ਹਨ ਤੇ ਤਾਲ ਵੀ ਵਧੀਆ ਹੁੰਦੀ ਹੈ। ਸਮੱਸਿਆ ਇਥੋਂ ਸ਼ੁਰੂ ਹੁੰਦੀ ਹੈ ਕਿ ਫਿਲਮੀ ਗਾਣਾ ਲੋਕਾਂ ਦੇ ਜਿਹਨ ਵਿਚ ਵਸ ਚੁੱਕਿਆ ਹੁੰਦਾ ਹੈ। ਜਦੋਂ ਅਸੀਂ ਉਸ ਤਰਜ ਤੇ ਸ਼ਬਦ ਗਾਉਂਦੇ ਹਾਂ ਤਾਂ ਝਟ ਸਰੋਤੇ ਦਾ ਧਿਆਨ ਸ਼ਬਦ ਵਲੋਂ ਹੱਟ ਕੇ ਗਾਣੇ ਦੇ ਬੋਲਾਂ ਵੱਲ ਚਲਾ ਜਾਂਦਾ ਹੈ। ਇਥੇ ਹੀ ਬਸ ਨਹੀਂ ਜੇ ਫਿਲਮ ਵੇਖੀ ਹੋਵੇ ਤਾਂ ਧਿਆਨ ਝੱਟ ਪਰਦੇ ਤੇ ਵੇਖੇ ਦ੍ਰਿਸ਼ ਵਿਚ ਜਾ ਘਿਰਦਾ ਹੈ। ਇਸ ਤਰ੍ਹਾਂ ਸਰੋਤੇ ਦਾ ਧਿਆਨ ਬਾਣੀ ਵਲੋਂ ਹੱਟ ਕੇ ਗਾਣੇ ਵੱਲ ਚਲਾ ਜਾਂਦਾ ਹੈ। ਅੱਜ ਦੇ ਬਹੁਤ ਸਾਰੇ ਕੀਰਤਨੀਏ ਫੋਕੀ ਸ਼ੁਹਰਤ ਹਾਸਲ ਕਰਨ ਲਈ ਜੋ ਆਮ ਪ੍ਰਚਲਤ ਤਰਜ਼ਾਂ ਹਨ ਉਨ੍ਹਾਂ ਉਪਰ ਸ਼ਬਦ ਪੜਦੇ ਹਨ, ਜਿਸ ਕਰਕੇ ਕੰਨ ਰਸ ਤਾਂ ਜ਼ਿਆਦਾ ਆਉਂਦਾ ਹੈ ਪਰ ਸੁਰਤ ਸ਼ਬਦ ਤੋਂ ਦੂਰ ਹੋ ਕੇ ਗਾਣੇ ਵਿਚ ਗੁਆਚ ਕੇ ਰਹਿ ਜਾਂਦੀ ਹੈ। ਜਦੋਂ ਕਿ ਕੀਰਤਨ ਦਾ ਮੁੱਖ ਮੰਤਵ ਹੀ ਸੁਰਤ ਨੂੰ ਸ਼ਬਦ ਨਾਲ ਜੋੜਨਾ ਹੈ ਨਾ ਕਿ ਤੋੜਨਾ। ਇਸ ਕਰਕੇ ਤਰਜ਼ ਦੀ ਚੋਣ ਕਰਨ ਸਮੇਂ ਇਸ ਗੱਲ ਦਾ ਧਿਆਨ ਰਖਿਆ ਜਾਵੇ ਕਿ ਸ਼ਬਦ ਦਾ ਪ੍ਰਭਾਵ ਘਟ ਨਾ ਹੋਵੇ। ਅੱਜ ਮਨੁੱਖੀ ਮਨ ਦਾ ਸੁਭਾਅ ਹੀ ਅਜਿਹਾ ਬਣ ਗਿਆ ਹੈ ਹਰ ਕੰਮ ਵਿਚ ਸੌਖ ਭਾਲਦੈ। ਗਾਉਣ ਵਾਲਾ ਵੀ ਸੋਚਦੈ ਲਾਈਟ ਜਿਹਾ ਸੌਖਾ-ਸੌਖਾ ਗਾਓ। ਸਰੋਤਾ ਵੀ ਇਹੀ ਚਾਹੁੰਦੈ ਕਿ ਬਹੁਤਾ ਰਾਗ ਨਾ ਘੋਟੇ ਸਿੱਧੀਆਂ-ਸਿੱਧੀਆਂ ਤਰਜ਼ਾਂ ਵਿਚ ਗਾਵੇ। ਇਸ ਰੁਝਾਨ ਦਾ ਆਉਣ ਵਾਲੇ ਸਮੇਂ ਵਿਚ ਸਿੱਖ ਕੌਮ ਨੂੰ ਬੜਾ ਘਾਟਾ ਪਵੇਗਾ। ਕਿਉਂਕਿ ਕੀਰਤਨ ਦੀ ਇਕ ਆਪਣੀ ਵੱਖਰੀ ਸ਼ੈਲੀ ਹੈ। ਜੇ ਨਵੇਂ ਕੀਰਤਨੀਏ ਉਸ ਨੂੰ ਸਿੱਖ ਕੇ ਵਰਤੋਂ ਵਿਚ ਨਹੀਂ ਲਿਆਉਣਗੇ ਤਾਂ 'ਬਿਖ ਵਿੱਦਿਆ ਅਭਿਆਸ ਬਿਨ ਭੋਜਨ ਗਰਲ ਅਘਾਏ' ਵਾਲੀ ਗੱਲ ਹੋਵੇਗਾ।

ਆਮ ਵੇਖਣ ਵਿਚ ਆਉਂਦਾ ਹੈ ਕਿ ਨਵੇਂ ਰਾਗੀਆਂ ਨੇ ਆਸਾ ਦੀ ਵਾਰ ਦੀ ਪਉੜੀ ਦਾ ਢੰਗ ਹੀ ਬਦਲ ਲਿਆ ਹੈ ਜਦੋਂ ਕਿ ਪਉੜੀ ਦੀ ਇਕ ਤਰਜ਼ ਹੈ। ਉਸਦਾ ਵੱਖਰਾ ਠੇਕਾ ਹੈ। ਪਰ ਦਰਬਾਰ ਸਾਹਿਬ ਵਿਚ ਵੀ ਜ਼ਿਆਦਾ ਤਰ ਕਹਿਰਵੇ ਵਿਚ ਹੀ ਪਉੜੀਆਂ ਪੜੀਆਂ ਜਾਂਦੀਆਂ ਹਨ। ਰਾਗੀ ਸਲੋਕ ਪੜ ਰਿਹਾ ਹੈ ਤਬਲੇ ਵਾਲਾ ਜਾਂ ਤਾਂ ਐਵੇਂ ਹੀ ਤਿਰਕਿਟ ਤਿਰਕਿਟ ਕਰੀ ਜਾ ਰਿਹਾ ਹੈ ਜਾਂ ਖਾਲੀ ਬੈਠਾ। ਜਦੋਂ ਕਿ ਸਲੋਕ ਨਾਲ ਤਿਟ ਤਾ ਘੇ ਤਾ ਘੇ ਦਾ ਬੋਲ ਵਜਾਉਣਾ ਹੁੰਦਾ ਹੈ। ਜੇ ਅਸੀਂ ਇਨ੍ਹਾਂ ਨਿੱਕੀਆਂ ਨਿੱਕੀਆਂ ਗੱਲਾਂ ਵੱਲ ਤਵੱਜੋਂ ਨਾ ਦਿੱਤੀ ਕਿਤੇ ਅਜਿਹਾ ਨਾ ਹੋਵੇ ਗਰਬਾਣੀ ਕੀਰਤਨ ਵੀ ਦੇਵੀ ਦੀਆਂ ਭੇਟਾਂ ਦੇ ਸਟਾਈਲ ਵਿਚ ਜਾ ਰਲੇ ਅਤੇ ਅਸੀਂ ਆਪਣੇ ਸਰਮਾਏ ਰਾਗ ਗੀਤ ਅਤੇ ਸ਼ਬਦ ਦੇ ਵਿਰਸੇ ਤੋਂ ਦੂਰ ਹੋ ਜਾਈਏ। ਇਸ ਪ੍ਰਤੀ ਸੁਚੇਤ ਹੋਣ ਦੀ ਜ਼ਰੂਰਤ ਹੈ।

*ਗਿਆਨੀ ਦਿੱਤ ਸਿੰਘ ਕਲੋਨੀ, ਸਾਹਮਣੇ ਫਤਿਹ ਸ਼ਟਰਿੰਗ ਸਟੋਰ,*
*ਨਨਕਿਆਣਾ ਸਾਹਿਬ ਰੋਡ, ਸੰਗਰੂਰ*

## ਰਾਗਾ ਵਿਵਰਨ-ਰਾਗੁ ਗੂਜਰੀ

ਪ੍ਰੋ. ਕਰਤਾਰ ਸਿੰਘ

ਰਾਗੁ ਗੂਜਰੀ ਦਾ ਵਰਣਨ ਕੁਝ ਸੰਗੀਤ ਗ੍ਰੰਥਾਂ ਵਿਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ: ੨੦੧ ਅਨੁਸਾਰ .ਨ ਸ, ਰੁ ਗੁ, ਮੰ ਧੁ ਮੰ ਗੁ, ਨ ਧੁ ਮੰ ਗੁ ਰੁ ਗੁ, ਰੁ ਸ। ਇਹ ਰਾਗ ਤੋੜੀਂ ਥਾਟ ਤੋਂ ਬਣਿਆ ਹੈ। ਇਸ ਦਾ ਵਾਦੀ ਧੁ ਤੇ ਸੰਵਾਦੀ ਰੁ ਜਾਂ ਗੁ ਹੈ। ਇਸ ਵਿਚ ਪੰਚਮ ਨਹੀਂ ਲਗਦਾ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਰਸਾਰ' ਦੇ ਸਲੋਕ ਨੰ: ੨੯ ਅਨੁਸਾਰ ਆਰੋਹ ਤੇ ਅਵਰੋਹ ਵਿਚ ਪੰਚਮ ਵਰਜਿਤ ਹੈ। ਧੁ ਵਾਦੀ, ਰੁ ਸੰਵਾਦੀ ਹੈ, ਤੋੜੀ ਥਾਟ ਤੋਂ ਬਣਿਆ ਇਹ ਗੂਜਰੀ ਰਾਗ ਹੈ। ਪੰਡਿਤ ਮਤੰਗ ਦੇ 'ਬ੍ਰਿਹਦਦੇਸੀ' (੭ਵੀਂ ਸ਼ਤਾਬਦੀ) ਨਾਰਦ ਦੇ ਸ਼ਾਰੰਗ ਦੇਵ ਦੇ 'ਸੰਗੀਤ ਰਤਨਾਕਾਰ' (੧੩ਵੀਂ ਸ਼ਤਾਬਦੀ) ਵਿਚ ਰਾਗ ਗੂਜਰੀ ਨੂੰ ਮੱਧਮ ਗ੍ਰਾਮ ਦਾ ਇਕ ਵਿਭਾਸ਼ਾ ਰਾਗ ਮੰਨਿਆ ਹੈ। ਲੋਚਨ ਪੰਡਿਤ ਨੇ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ਵਿਚ ਗੁਰਜਰੀ ਰਾਗ ਨੂੰ ਗੌਰੀ ਠਾਠ ਦਾ ਜਨਯ ਰਾਗ ਮੰਨਿਆ ਹੈ। ਹਿਰਦੈ ਨਾਰਾਇਣ ਦੇਵ ਨੇ ਵੀ ਆਪਣੇ ਗ੍ਰੰਥਾਂ ਵਿਚ (੧੫ਵੀਂ ਸ਼ਤਾਬਦੀ) 'ਰਾਗ ਤਰੰਗਣੀ' ਨੂੰ ਅਧਾਰ ਮੰਨ ਕੇ ਗੌਰੀ ਮੇਲ ਦਾ ਰਾਗ ਗੁਰਜਰੀ ਮੰਨਿਆ ਹੈ। 'ਸੰਗੀਤ ਪਾਰਜਾਤ' ਦੇ ਕਰਤਾ ਪੰਡਤ ਅਹੋਬਲ ਨੇ ਆਪਣੇ ਗ੍ਰੰਥ ਵਿਚ ਦੱਖਣ ਗੂਜਰੀ ਤੇ ਉਤਰ ਗੂਜਰੀ ਦੇ ਪ੍ਰਕਾਰ ਲਿਖੇ ਹਨ॥ ਦੱਖਣ ਗੂਜਰੀ ਵਿਚ ਤੀਵਰ ਗੰਧਾਰ ਤੇ ਉਤਰ ਗੂਜਰੀ ਵਿਚ ਕੋਮਲ ਗੰਧਾਰ ਦਾ ਪ੍ਰਯੋਗ ਲਿਖਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' (੧੬ਵੀਂ ਸ਼ਤਾਬਦੀ) ਵਿਚ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਨੇ ਆਪਣੇ ਗ੍ਰੰਥ 'ਰਾਗਮਾਲਾ' ਵਿਚ ਰਾਗ ਦੇਸ਼ਕਾਰ ਨੂੰ ਪੁਰਸ਼ ਰਾਗ ਤੇ ਗੁਰਜਰੀ ਨੂੰ ਉਸਦੀ ਇਸਤ੍ਰੀ ਮੰਨਿਆ ਹੈ। ਪੁੰਡਰੀਕ ਨੇ ਆਪਣੇ ਗ੍ਰੰਥ 'ਰਾਗ ਮੰਜਰੀ' ਵਿਚ ਗੌਡੀ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਸ੍ਰੀਕੰਠ ਨੇ ਆਪਣੇ ਗ੍ਰੰਥ 'ਰਾਗ ਮੰਜਰੀ' ਵਿਚ ਗੌਡੀ ਮੇਲ ਤੋਂ ਗੁਰਜਰੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਪੰਡਿਤ ਭਾਵਭੱਟ ਨੇ ਲਗਭਗ ੭੦ ਰਾਗਾਂ ਦੀ ਚਰਚਾ ਕੀਤੀ ਹੈ ਤੇ ਉਸ ਵਿਚ ਗੁਰਜਰੀ ਰਾਗ ਦਾ ਵੀ ਵਰਨਣ ਦਿੱਤਾ ਹੈ। ਰਾਮਾਮਾਤਯ ਦੇ ਗ੍ਰੰਥ 'ਸਵਰਮੇਲਕਲਾਨਿਧੀ' (੧੬ਵੀਂ ਸ਼ਤਾਬਦੀ) ਵਿਚ ਮਾਲਵ ਗੌਡ ਮੇਲ ਤੋਂ ਗੁਰਜਰੀ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਦੇ ਗ੍ਰੰਥ 'ਰਾਗਵਿਬੋਧ' (੧੬ਵੀਂ ਸ਼ਤਾਬਦੀ) ਵਿਚ ਵੀ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਵਿਅੰਕਟਮੁਖੀ ਨੇ 'ਚਤੁਰਦੰਢਪ੍ਰਕਾਸ਼ਿਕਾ' ਵਿਚ ਰਾਗ ਵਰਗੀਕਰਨ ਵਿਚ ਗੌਲ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਦੁਆਰਾ ਰਚਿਤ ਗ੍ਰੰਥ 'ਸੰਗੀਤ ਸਾਰਾਮ੍ਰਿਤ' (੧੭੬੩ ਈ:) ਅਨੁਸਾਰ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਗਿਆ ਹੈ। ਮਾਲਵਗੌਡ ਵਿਚ ਰਿਸ਼ਭ ਧੈਵਤ ਕੋਮਲ ਦਾ ਪ੍ਰਯੋਗ ਹੈ। ਸੋ ੧੯ਵੀਂ ਸ਼ਤਾਬਦੀ ਤਕ ਗੁਰਜਰੀ ਨੂੰ ਭੈਰਵ ਮੇਲ ਦੇ ਅਧਾਰ ਤੇ ਹੀ ਗਾਇਆ ਜਾਂਦਾ ਸੀ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ' (੧੮੧੩ ਈ:) ਵਿਚ ਭੈਰਵ ਰਾਗ ਦੀ ਗੂਜਰੀ ਰਾਗਣੀ ਮੰਨੀ ਹੈ। ਮੱਧ ਕਾਲ ਵਿਚ ਅੱਜ ਦਾ ਕੋਮਲ ਗੰਧਾਰ ਤੇ ਨਿਸ਼ਾਦ, ਸ਼ੁੱਧ ਮੰਨਿਆ ਜਾਂਦਾ ਸੀ ਇਸ ਲਈ ਗੁਰਜਰੀ ਦੀ ਉਪਜ ਭੈਰਵੀ ਤੋਂ ਹੀ ਬਣ ਜਾਂਦੀ ਹੈ। ਪੰਡਿਤ ਅੱਪਾ ਤੁਲਸੀ ਦੇ ਰਚਿਤ 'ਕਲਪਦ੍ਰੁਮਾਂਕੁਰੇ' ਵਿਚ ਰਾਗਾਂ ਦੇ ਵਰਨਣ ਬਾਰੇ ਰਚਿਤ ੧੧ ਸਲੋਕਾਂ ਵਿਚੋਂ ਆਖਰੀ ਸਲੋਕ 'ਤੋਡੀ ਮੇਲੇ ਤੋਡੀ ਭੇਦਾ ਬਹਵੋਡਪਿ ਗੁਰਜਰੀ ਪਰਮੁਖਾ' ਹੈ ਇਸ ਵਿਚ ਤੋੜੀ ਮੇਲ ਦਾ ਗੂਜਰੀ ਰਾਗ ਮੰਨਿਆ ਗਿਆ ਹੈ।

ਗੂਜਰੀ ਰਾਗ ਨੂੰ ਹੀ ਗੂਜਰੀ ਤੋੜੀ ਦਾ ਵੀ ਨਾਮ ਦਿੱਤਾ ਗਿਆ ਹੈ। ਇਸ ਦੀ ਰਚਨਾ ਬਾਰੇ ਵਿਦਵਾਨਾਂ ਦੇ ਵੱਖ ਵੱਖ ਮੱਤ ਹਨ। ਇਕ ਮੱਤ ਅਨੁਸਾਰ ਇਸ ਰਾਗ ਦੀ ਉਤਪਤੀ ਗੁਜਰਾਤ ਵਿਚ ਹੋਈ ਇਸ ਲਈ ਇਸ ਦਾ ਨਾਮ ਗੂਜਰੀ ਪੈ ਗਿਆ। ਦੂਜੇ ਮੱਤ ਅਨੁਸਾਰ ਗਵਾਲੀਅਰ ਦੇ ਮਹਾਰਾਜਾ ਮਾਨ ਸਿੰਘ ਤੋਮਰ ਦੀ ਗੂਜਰੀ ਰਾਣੀ ਮ੍ਰਿਗ ਨੈਯਨੀ ਨੇ ਇਸ ਰਾਗ ਦੀ ਰਚਨਾ ਕੀਤੀ। ਪਰ ਗ੍ਰੰਥਾਂ ਵਿਚ ਇਸ ਬਾਰੇ ਕੋਈ ਠੋਸ ਸਬੂਤ ਨਾ ਮਿਲਨ ਕਾਰਨ ਕੁਝ ਵਿਦਵਾਨ ਇਸ ਨੂੰ ਮਨਘੜਤ ਕਥਾਵਾਂ ਹੀ ਮੰਨਦੇ ਹਨ। ਗੂਜਰੀ ਵਿਚ ਪੁਰਾਤਨ ਤੋਂ ਪ੍ਰਸਿੱਧ ਰਾਗ ਹੈ। ਸੰਗੀਤ ਦੇ ਪ੍ਰਾਚੀਨ ਗ੍ਰੰਥਾਂ ਵਿਚ ਗੂਜਰੀ ਦੇ ਨੌ ਪ੍ਰਕਾਰਾਂ ਦਾ ਵਰਨਣ

ਮਿਲਦਾ ਹੈ। ਮਹਾਰਾਸ਼ਟਰ ਗੂਜਰੀ, ਦਖਣਾ ਗੂਜਰੀ, ਦ੍ਰਾਵੜੀ ਗੂਜਰੀ, ਉਤਰਾਂ ਗੂਜਰੀ, ਸੌਰਾਸ਼ਟਰ ਗੂਜਰੀ, ਮੰਗਲ ਗੂਜਰੀ, ਰਾਮਕਲੀ ਗੂਜਰੀ, ਬਹੁਲਾ ਗੂਜਰੀ ਤੇ ਸਯਾਮ ਗੂਜਰੀ। ੧੨ਵੀਂ ਸ਼ਤਾਬਦੀ ਦੇ ਉਤਰ ਭਾਰਤ ਦੇ ਇਕ ਪ੍ਰਸਿੱਧ ਕਵੀ ਤੇ ਗਾਇਕ ਜੈ ਦੇਵ ਨੇ ਆਪਣੇ ਗ੍ਰੰਥ 'ਗੀਤ ਗੋਵਿੰਦ' ਵਿਚ ਰਾਧਾ ਕ੍ਰਿਸ਼ਨ ਲੀਲਾਵਾਂ ਸਬੰਧੀ ੨੪ ਪ੍ਰਬੰਧ ਗੀਤ ਲਿਖੇ ਹਨ ਤੇ ਹਰ ਅਸ਼ਟਪਦੀ ਤੇ ਤਾਲ ਅਤੇ ਰਾਗ ਦਾ ਵਰਨਣ ਹੈ। ਉਸ ਵਿਚ ਵੀ ਹੋਰ ਰਾਗਾਂ ਤੋਂ ਬਿਨਾਂ ਇਕ ਅਸ਼ਟਪਦੀ ਤੇ ਰਾਗ ਗੂਜਰੀ ਦਾ ਸਿਰਲੇਖ ਹੈ। ਸ੍ਰੀ ਜੈ ਦੇਵ ਜੀਉ ਦਾ ਇਕ ਪਦਾ ਰਾਗੁ ਗੂਜਰੀ ਵਿਚ 'ਪ੍ਰਮਾਦਿ ਪੁਰਖਮਨੋਪਿਮੰ', ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੫੨੬ ਤੇ ਅੰਕ੍ਰਿਤ ਹੈ।

ਅੱਜ ਦਾ ਪ੍ਰਚਲਿਤ ਰਾਗ ਗੂਜਰੀ ਤੋੜੀ ਥਾਟ ਦਾ ਜਨਯ ਰਾਗ ਹੈ। ਇਹ ਇਕ ਗੰਭੀਰ ਤੇ ਕਰੁਣਾ ਰਸ ਭਰਪੂਰ ਰਾਗ ਹੈ। ਇਸ ਵਿਚ ਭਗਤੀ ਭਾਵ ਦੀਆਂ ਰਚਨਾਵਾਂ ਜ਼ਿਆਦਾ ਗਾਈਆਂ ਜਾਂਦੀਆਂ ਹਨ। ਗੂਜਰੀ ਨੂੰ ਤੋੜੀ ਦਾ ਹੀ ਇਕ ਪ੍ਰਕਾਰ ਮੰਨਿਆ ਜਾਂਦਾ ਹੈ। ਰਾਗ ਤੋੜੀ ਤੋਂ ਪੰਚਮ ਸਵਰ ਵਰਜਿਤ ਕਰਨ ਨਾਲ ਰਾਗੁ ਗੂਜਰੀ ਬਣ ਜਾਂਦਾ ਹੈ। ਇਸ ਦੀ ਜਾਤੀ ਸ਼ਾੜਵ-ਸ਼ਾੜਵ ਹੋ ਜਾਂਦੀ ਹੈ ਤੇ ਇਹ ਹੀ ਤੋੜੀ ਤੇ ਗੂਜਰੀ ਦਾ ਮੁੱਖ ਅੰਤਰ ਹੈ। ਇਸ ਦੇ ਪੂਰਵਾਂਗ ਵਿਚ ਵੀ ਤੇ ਉਤਰਾਂਗ ਵਿਚ ਵੀ ਤੋੜੀ ਦਾ ਪ੍ਰਭਾਵ ਛਾਇਆ ਰਹਿੰਦਾ ਹੈ ਪਰ ਪੰਚਮ ਵਰਜਿਤ ਕਰਨ ਨਾਲ ਗੂਜਰੀ ਦਾ ਆਪਣਾ ਇਕ ਵੱਖਰਾ ਸਰੂਪ ਬਣ ਜਾਂਦਾ ਹੈ। ਗੂਜਰੀ ਇਕ ਉਤਰਾਂਗ ਪ੍ਰਧਾਨ ਰਾਗ ਹੈ। ਇਸ ਦਾ ਚਲਣ ਜ਼ਿਆਦਾ ਮੱਧ ਤੇ ਤਾਰ ਸਪਤਕਾਂ ਵਿਚ ਰਹਿੰਦਾ ਹੈ। ਵੈਸੇ ਇਹ ਰਾਗ ਤਿੰਨਾਂ ਸਪਤਕਾਂ ਵਿਚ ਹੀ ਗਾਇਆ ਜਾਂਦਾ ਹੈ। ਇਸ ਦਾ ਵਾਦੀ ਧੈਵਤ ਤੇ ਸੰਵਾਦੀ ਰਿਸ਼ਭ ਹੈ। ਪਰ ਕੁਝ ਵਿਦਵਾਨ ਇਸ ਦਾ ਧੈਵਤ ਵਾਦੀ ਤੇ ਗੰਧਾਰ ਸੰਵਾਦੀ ਵੀ ਮੰਨਦੇ ਹਨ। ਉਹ ਆਪਣੇ ਕਥਨ ਦੀ ਪ੍ਰੋੜਤਾ ਲਈ ਦਲੀਲ ਦਿੰਦੇ ਹਨ ਕਿ ਜਿਸ ਤਰ੍ਹਾਂ ਉਤਰਾਂਗ ਵਿਚ ਗੂਜਰੀ ਦਾ ਧੈਵਤ ਪ੍ਰਾਣ ਸਵਰ ਹੈ ਇਸ ਤਰ੍ਹਾਂ ਹੀ ਪੂਰਵਾਂਗ ਵਿਚ ਗੂਜਰੀ ਦਾ ਗੰਧਾਰ ਪ੍ਰਾਣ ਸਵਰ ਹੈ। ਭਾਵੇਂ ਗੂਜਰੀ ਵਿਚ ਗੰਧਾਰ ਦਾ ਪਯੋਗ ਬੜਾ ਹੀ ਮਹੱਤਵਪੂਰਨ ਹੈ ਪਰ ਰਿਸ਼ਭ ਨੂੰ ਹੀ ਸੰਵਾਦੀ ਮੰਨਣਾ ਠੀਕ ਹੋਵੇਗਾ ਕਿਉਂਕਿ ਜੇ ਤੋੜੀ ਦਾ ਵੀ ਧੈਵਤ ਵਾਦੀ ਗੰਧਾਰ ਸੰਵਾਦੀ ਹੈ ਤੇ ਉਸ ਤੋਂ ਵੀ ਇਸ ਨੂੰ ਵੱਖ ਕਰਨ ਲਈ ਰਿਸ਼ਭ ਨੂੰ ਹੀ ਸੰਵਾਦੀ ਮੰਨਣਾ ਠੀਕ ਹੈ। ਵੈਸੇ ਵੀ ਤੋੜੀ ਵਿਚ ਗੰਧਾਰ ਤੇ ਗੂਜਰੀ ਵਿਚ ਰਿਸ਼ਭ ਤੇ ਨਿਯਾਸ ਕਰਨ ਨਾਲ ਦੋਹਾਂ ਰਾਗਾਂ ਦੇ ਸਰੂਪ ਵੱਖ ਵੱਖ ਬਣ ਜਾਂਦੇ ਹਨ। ਗੂਜਰੀ ਦਾ ਸਰੂਪ ਸਪਸ਼ਟ ਕਰਨ ਲਈ ਪੂਰਵਾਂਗ ਵਿਚ ਧੁ .ਨ ਰੁ, ਗੁ ਰੁ, ਧੁ ਮ ਗੁ ਰੁ, ਸ। ਉਤਰਾਂਗ ਵਿਚ ਗੁ ਮ ਧੁ, ਧੁ ਨ ਧੁ, ਮ ਧੁ, ਮ ਧੁ ਸਂ, ਰੁਂ ਨ ਧੁ, ਵਾਰ ਵਾਰ ਇਹੀ ਸਵਰ ਪ੍ਰਯੋਗ ਕੀਤੇ ਜਾਂਦੇ ਹਨ। ਕੁਝ ਵਿਦਵਾਨ ਇਸ ਰਾਗ ਵਿਚ ਗੰਧਾਰ ਦਾ ਅਤੀ ਕੋਮਲ ਤੇ ਕੁਝ ਹੋਰ ਵਿਦਵਾਨ ਰਿਸ਼ਭ, ਗੰਧਾਰ ਤੇ ਧੈਵਤ ਦਾ ਅਤੀ ਕੋਮਲ ਪ੍ਰਯੋਗ ਮੰਨਦੇ ਹਨ। 'ਰਾਗ ਵਿਯਾਕਰਨ' ਦੇ ਕਰਤਾ ਸ੍ਰੀ ਵਿਮਲਾਕਾਂਤ ਰਾਏ ਚੌਧਰੀ ਤੇ ਭਾਰਤੀ ਸੰਗੀਤ ਦੇ ਤਕਰੀਬਨ ਸਾਰੇ ਹੀ ਵਿਦਵਾਨ ਗ੍ਰੰਥਕਾਰ ਰਾਗ ਦੇ ਇਕ ਸਰੂਪ ਬਾਰੇ ਇਕ ਮੱਤ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿਚੋਂ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੫ ਅਨੁਸਾਰ ਗੂਜਰੀ ਦੀਪਕ ਦੀ ਰਾਗਣੀ ਹੈ। ਜੇਹਾ ਕੁ 'ਕਾਮੋਦੀ ਆਉ ਗੂਜਰੀ ਸੰਗ ਦੀਪਕ ਕੇ ਥਾਪਿ'। ਭੈਰਵ ਅਤੇ ਰਾਮਕਲੀ ਮਿਲਕੇ ਗੂਜਰੀ ਬਣਦੀ ਹੈ। ਦੀਪਕ ਦੀ ਛਾਇਆ ਸਮੇਤ ਹੈ, ਪ੍ਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਸ਼ਿਵ ਮਤ ਅਤੇ ਕਾਲੀ ਨਾਥ ਮਤ ਵਿਚ ਭੈਰਵ ਦੀ ਰਾਗਨੀ ਅਤੇ ਸਿਧ ਸਾਰਸੁਤ ਦੇ ਮਤ ਵਿਚ ਮਾਲਕੌਂਸ ਦੀ ਰਾਗਨੀ ਅਤੇ ਰਾਗਾਰਣਵ ਦੇ ਮਤਾਂ ਵਿਚ ਪੰਚਮ ਦੀ ਰਾਗਨੀ ਹੈ ਤੇ ਮੇਲਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ। ਕਿਸੇ ਨੇ ੭ ਭੇਦ ਤੇ ਕਿਸੇ ਨੇ ੯ ਭੇਦ ਮੰਨੇ ਹਨ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤਿ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੧ ਅਨੁਸਾਰ 'ਨਾਦ ਬਿਨੋਦ' ਵਿਚ ਭੈਰਉ ਦੀ ਇਸਤ੍ਰੀ ਗੂਜਰੀ ਲਿਖੀ ਹੈ, ਪ੍ਰੰਤੂ ਗੁਰਮਤਿ ਅਤੇ ਹਨੁਮਤ ਵਿਚ ਦੀਪਕ ਦੀ ਇਸਤ੍ਰੀ ਲਿਖੀ ਹੈ। ਅੰਸ ਨਯਾਸ ਗੁਰ ਇਸ ਦਾ ਧੈਵਤ ਹੈ। ਰਾਮਕਲੀ ਟੋਡੀ ਸਮ ਮਕੀਤ ਬਰਾਟੀ ਮਿਲ ਕੇ ਗੂਜਰੀ ਬਣਦੀ ਹੈ। ਦਿਨ ਦੇ ਪਹਿਲੇ ਪਹਿਰ ਇਸ ਨੂੰ ਗਾਉਂਦੇ ਹਨ। 'ਕਾਨੂੰਨੇ ਮੌਸੀਕੀ' ਅਤੇ 'ਸੁਰ ਤਾਲ ਸਮੂਹ' ਵਿਚ ਲਿਖਿਆ ਹੈ ਇਹ ਤਿੰਨ ਭਾਂਤ ਦੀ ਹੈ ਸ਼ੁੱਧ, ਖਟ ਤੇ ਸਯਾਮ। 'ਬੁਧ ਪ੍ਰਕਾਸ਼ ਦਰਪਣ' ਵਿਚ ਦੀਪਕ ਦੀ ਇਸਤ੍ਰੀ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਗੂਜਰੀ ਟੋਡੀ ਥਾਟ ਦੀ ਇਕ ਸ਼ਾੜਵ ਰਾਗਣੀ ਹੈ ਪੰਚਮ ਵਰਜਿਤ ਹੈ। ਧੈਵਤ ਵਾਦੀ ਤੇ ਰਿਸ਼ਭ ਸੰਵਾਦੀ ਹੈ, ਰਿਸ਼ਭ, ਗੰਧਾਰ, ਧੈਵਤ ਕੋਮਲ ਮੱਧਮ ਤੀਵਰ, ਨਿਸ਼ਾਦ ਸ਼ੁੱਧ ਹੈ। ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਡਾਕਟਰ ਜੀ ਐਸ ਮਾਨਸੁਖਾਨੀ ਦੀ

ਪੁਸਤਕ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿੱਖ ਕੀਰਤਨ' ਵਿਚ ਰਾਗੁ ਗੂਜਰੀ ਦਾ ਤੋੜੀ ਥਾਟ ਦਾ ਸ਼ਾੜਵ ਜਾਤੀ ਦਾ ਪ੍ਰਚਲਿਤ ਸਰੂਪ ਹੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐੱਨਸਾਈਕਲੋਪੀਡੀਆ ਆਫ ਸਿੱਖਇਜ਼ਮ' ਵੋ.੨, ਪੰਨਾ ੧੭੧ ਅਨੁਸਾਰ ਅੱਜ ਰਾਗ ਗੂਜਰੀ ਤੋੜੀ ਥਾਟ ਦਾ ਨਾਮ ਦਿੱਤਾ ਜਾਂਦਾ ਹੈ। ਰਾਗ ਮਾਲਾ ਵਿਚ ਗੂਜਰੀ ਨੂੰ ਦੀਪਕ ਦੀ ਰਾਗਨੀ ਮੰਨਿਆ ਗਿਆ ਹੈ। ਪਰ ਅੱਜ ਰਾਗ ਗੂਜਰੀ ਤੋੜੀ ਨੂੰ ਤੋੜੀ ਥਾਟ ਦਾ ਰਾਗ ਮੰਨਿਆ ਜਾਂਦਾ ਹੈ। ਇਸ ਰਾਗ ਦਾ ਪ੍ਰਭਾਵ ਦਿਲ ਦੀ ਗਹਿਰਾਈ ਤਕ ਪਹੁੰਚਦਾ ਹੈ ਤੇ ਵਿਕਾਰਾਂ ਦੀ ਮੈਲ ਕੱਟ ਕੇ ਆਪੇ ਦੀ ਪਛਾਣ ਕਰਵਾਉਂਦਾ ਹੈ। ਇਸ ਵਿਚ ਰਿਸ਼ਭ ਗੰਧਾਰ ਧੈਵਤ ਕੋਮਲ, ਮਧਿਅਮ ਤੀਵਰ ਸਵਰ ਲਗਦੇ ਹਨ। ਰਾਗ ਦਾ ਸਰੂਪ ਪ੍ਰਚਲਿਤ ਰਾਗ ਗੂਜਰੀ ਵਾਲਾ ਹੀ ਹੈ। ਵਾਦੀ ਧੈਵਤ, ਸੰਵਾਦੀ ਰਿਸ਼ਭ ਹੈ। ਆਰੋਹ ਸ ਰੁ ਗੁ ਮ ਧੁ ਨ ਸਂ ਅਵਰੋਹ-ਸਂ ਨ ਧੁ ਮ ਗੁ ਰੁ, ਗੁ ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿਚੋਂ ਸਰਦਾਰ ਗਿਆਨ ਸਿੰਘ ਨੇ 'ਗੁਰਬਾਣੀ ਸੰਗੀਤ', ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਗੀਤ ਰਤਨਾਵਲੀ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੨, ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ ਭਾਗ-੬', ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਇਨ੍ਹਾਂ ਸਾਰਿਆਂ ਤੇ ਹੋਰ ਵਿਦਵਾਨਾਂ ਨੇ ਵੀ ਅੱਜ ਦਾ ਪ੍ਰਚਲਿਤ ਸਰੂਪ ਦਿੱਤਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਅਧਾਰ 'ਤੇ ਗੂਜਰੀ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿਚ ਮੈਂ ਪ੍ਰਵਾਣਿਤ ਮੰਨਦਾ ਹਾਂ।

*('ਗੁਰਮਤ ਸੰਗੀਤ ਦਰਪਣ' 'ਚੋਂ ਧੰਨਵਾਦ ਸਹਿਤ)*



## Do you wish the world were hapyy?

Then remember day by day ,
Just to scatter seeds of kindness
As you pass along the way.
For the pleasure of the many
May be often traced to one,
As the hand that plants the acorn
Shelters armies from the Sun.

*With best compliments from a wellwisher*

## ਸੁਰ ਲਿਪੀ

ਨਰਿੰਦਰ ਕੌਰ

ਰਾਗ: ਰਾਮਕਲੀ
ਸੁਰ: ਰਿਸ਼ਭ, ਧੈਵਤ ਕੋਮਲ, ਦੋਵੇਂ ਮਧਿਅਮ, ਦੋਵੇਂ ਨਿਸ਼ਾਦ, ਆਰੋਹ ਵਿਚ ਰਿਸ਼ਭ ਵਰਜਿਤ।
ਥਾਟ: ਭੈਰਵ। ਜਾਤੀ: ਸ਼ਾੜਵ-ਸੰਪੂਰਨ। ਵਾਦੀ: ਪੰਚਮ। ਸੰਵਾਦੀ: ਰਿਸ਼ਭ।
ਸਮਾਂ: ਦਿਨ ਦਾ ਪਹਿਲਾ ਪਹਿਰ॥1
ਆਰੋਹ: ਸ, ਗ ਮ ਪ, ਧੁ, ਨੀ ਸਂ।
ਅਵਰੋਹ: ਸਂ ਨੀ ਧੁ, ਪ, ਮੇ ਪ ਧੁ ਨੁੀ ਧੁ ਪ, ਗ ਮ ਰੇ ਸ।
ਮੁੱਖ ਅੰਗ: ਧੁ ਪ, ਮੇ ਪ ਧੁ ਨੁੀ ਧੁ ਪ, ਗ ਮ ਰੇ ਸ।

ਤਾਲ-ਕਹਿਰਵਾ (ਲੈਅ-ਮੱਧ)

| 1 | 2 | 3 | 4 | 5 | 6 | 7 | 8 |
|---|---|---|---|---|---|---|---|
| x | | | | 0 | | | |
| ਸਥਾਈ | | | | | | | |
| ਮੇਪ | ਧੁਨੀ | ਧੁ | ਪ | ਮੇ | ਪ | ਗ | ਮੇ |
| ਅS | ਬS | ਤ | ਬ | ਜ | ਬ | ਕ | ਬ |
| – | ਮੇਪਧੁਨੀ | ਧੁ | ਪ | ਮੇ | ਪ | ਗ | ਮੇ |
| S | ਅSSਬ | ਤ | ਬ | ਜ | ਬ | ਕ | ਬ |
| – | ਪ | ਗ | ਮ | ਰੇ | – | ਸ | – |
| S | ਤੂ | ਹੀ | ਤੂ | ਹੀ | S | S | S |
| – | ਮਮ | ਮ– | ਪਧੁ | ਨੀ | – | – | –ਨੀ |
| S | ਹਮ | ਤੁਅ | ਪਰ | ਸਾ | S | S | Sਦ |
| – | ਸਂ | ਨੀ | ਧੁਧੁ | ਪ | – | ਧੁਪ | ਮ |
| S | ਬ | ਖੀ | ਸਦ | ਹੀ | S | SS | S |
| – | ਮ– | ਮ– | ਪਧੁ | ਨੀ | – | – | –ਨੀ |
| S | ਹਮ | ਤੁਆ | ਪਰ | ਸਾ | S | S | Sਦ |
| – | ਸਂ | ਨੀ | ਧੁਧੁ | ਪ | – | – | – |
| S | ਬ | ਖੀ | ਸਦ | ਹੀ | S | S | S |

**ਅੰਤਰਾ**

| x | | | | 0 | | | |
|---|---|---|---|---|---|---|---|
| – | – | ਮ | ਪਧ | ਨੀ | – | ਨੀ | – |
| ऽ | ऽ | ਤੂੰ | ਮੇਰੋ | ਮੇ | ऽ | ਰ | ऽ |
| – | – | ਸਂਰੇਂ | ਸਂਰੇਂ | ਨੀ | – | ਸਂ | – |
| ऽ | ऽ | ਪਰ | ਬਤ | ਸੁਆ | ऽ | ਮੀ | ऽ |
| – | – | ਸਂ | ਸਂਸਂ | ਨੀ | ਸਂ | ਧਧ | – |
| ऽ | ऽ | ਓ | ਟਗ | ਹੀ | ऽ | ऽਮੈ | ऽ |
| ਪ | – | – | ਪ | – | – | – | – |
| ਤੇ | ऽ | ऽ | ਰੀ | ऽ | ऽ | ऽ | ऽ |
| – | – | ਸਂਰੇਂਗਂ | ਰੇਂਸਂ | ਨੀ | ਸਂ | ਧਧ | – |
| ऽ | ऽ | ਓऽऽ | ਟਗ | ਹੀ | ऽ | ऽਮੈਂ | ऽ |
| ਪ | – | – | ਪ | – | – | – | – |
| ਤੇ | ऽ | ऽ | ਰੀ | ऽ | ऽ | ऽ | ऽ |
| – | – | ਸਂਰੇਂਗਂ | ਗਂਗਂ | ਰੇਂਗਂ | ਗਂ | -ਗਂ | ਗਂ |
| ऽ | ऽ | ਨਾऽऽ | ਤੁਮ | ਡੋ | ऽ | ऽਲ | ਹੁ |
| – | – | (ਮਂ) | ਰੇਂਰੇਂ | ਸਂ | ਸਂ | ਸਂ | – |
| ऽ | ऽ | ਨਾ | ਹਮ | ਗਿ | ਰ | ਤੇ | ऽ |
| – | – | ਸਂਸਂ | ਸਂ | ਨੀ | ਸਂ | ਧਧ | ਧ |
| ऽ | ऽ | ਰਖ | ਲੀ | ਨੀ | ऽ | ऽਹ | ਰਿ |
| ਪ | – | – | ਪ | – | – | ਧਪ | ਮ |
| ਮੇ | ऽ | ऽ | ਰੀ | ऽ | ऽ | ऽऽ | ऽ |
| ਪਧ | ਸਂ | ਸਂਸਂ | ਸਂ | ਨੀ | ਸਂ | ਧਧ | ਧ |
| ऽऽ | ऽ | ਰਖ | ਲੀ | ਨੀ | ऽ | ऽਹ | ਰਿ |

(ਬਾਕੀ ਅੰਤਰੇ ਇਸੀ ਧੁਨ 'ਤੇ)

ਲੈਕਚਰਾਰ, ਆਰੀਆ ਕਾਲਜ, ਪਠਾਨਕੋਟ

# ਸੁਰ-ਲਿਪੀ ਵਾਲੇ ਸ਼ਬਦ ਦੇ ਅਰਥ

ਮਨਮੋਹਨ ਸਿੰਘ

**SGGS - 969**

| | | |
|---|---|---|
| ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥ | Thou art my Sumer mountain, O Lord. I have grasped. Thy protection. | ਤੂੰ ਮੈਂਡਾ ਸਮੇਰ ਪਹਾੜ ਹੈਂ, ਹੇ ਸਾਹਿਬ ! ਮੈਂ ਤੇਰੀ ਪਨਾਹ ਪਕੜੀ ਹੈ। |
| ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥ | Thou shakest not, nor do I fall. Thou, O Lord, hast preserved my honour. | ਤੂੰ ਹਿਲਦਾ ਨਹੀਂ, ਨਾ ਹੀ ਮੈਂ ਡਿਗਦਾ ਹਾਂ। ਤੂੰ ਹੇ ਸਾਹਿਬ ! ਮੇਰੀ ਇਜ਼ਤ ਆਬਰੂ ਰਖ ਲਈ ਹੈ। |
| ਅਬ ਤਬ ਜਬ ਕਬ ਤੁਹੀ ਤੁਹੀ ॥ | Now and then and here and hereafter there is but Thee. | ਹੁਣ ਅਤੇ ਤਦੋਂ ਅਤੇ ਏਥੇ ਤੇ ਉਥੇ ਕੇਵਲ ਤੂੰ ਹੀ ਹੈਂ। |
| ਹਮ ਤੁਅ ਪਰਸਾਦ ਸੁਖੀ ਸਦ ਹੀ ॥੧॥ ਰਹਾਉ ॥ | By Thine grace, O my Master, I am ever in peace. Pause. | ਤੇਰੀ ਦਇਆ ਦੁਆਰਾ, ਹੇ ਮੇਰੇ ਮਾਲਕ ! ਮੈਂ ਹਮੇਸ਼ਾਂ ਹੀ ਆਰਾਮ ਅੰਦਰ ਵਸਦਾ ਹਾਂ। ਠਹਿਰਾਓ। |
| ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥ | Relying on Thee. I abide in Maghar and Thou hast quenched the fire of my mind. | ਤੇਰੇ ਤੇ ਵਿਸ਼ਵਾਸ ਧਾਰ, ਮੈਂ ਮਗਹਰ ਵਿਚ ਵਸਦਾ ਹਾਂ ਤੇ ਤੂੰ ਮੇਰੇ ਚਿਤ ਦੀ ਅੱਗ ਬੁਝਾ ਦਿੱਤੀ ਹੈ। |
| ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥ ੨ ॥ | Firts I obtained Thy vision in Magdh and afterwards came to live in Banaras. | ਪਹਿਲ ਪ੍ਰਿਥਮੇ ਮੈਨੂੰ ਤੇਰਾ ਦੀਦਾਰ ਮਗਧ ਵਿਚ ਪ੍ਰਾਪਤ ਹੋਇਆ ਤੇ ਮਗਰੋਂ ਮੈਂ ਬਨਾਰਸ ਆ ਕੇ ਵੱਸ ਪਿਆ। |
| ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥ | As is Maghar, so is Kanshi. I deem them both the same. | ਜੇਹੋ ਜੇਹਾ ਮਗਹਰ ਹੈ ਉਹੋ ਜਿਹੀ ਹੀ ਕਾਂਸ਼ੀ। ਮੈਂ ਉਨ੍ਹਾਂ ਦੋਨਾਂ ਨੂੰ ਇਕ ਸਪਨਾ ਜਾਣਦਾ ਹਾਂ। |
| ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥ | I, the poor man, have obtained this wealth of the Lord, whilst the proud person are bursting to death. | ਮੈਂ ਗਰੀਬ ਮਨੁਸ਼ ਨੂੰ ਸਾਂਈਂ ਦੀ ਇਹ ਦੋਲਤ ਪ੍ਰਾਪਤ ਹੋ ਗਈ ਹੈ, ਜਦ ਕਿ ਹੰਕਾਰੀ ਪੁਰਸ਼ ਪਾਟ ਕੇ ਮਰ ਮੁਕ ਰਹੇ ਹਨ। |
| ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥ | He who prides on himself:Him prick the thorns and there is none to draw them out. | ਜੋ ਆਪਣੇ ਆਪ ਤੇ ਹੰਕਾਰ ਕਰਦਾ ਹੈ, ਉਸ ਨੂੰ ਕੰਡੇ ਚੁਭਦੇ ਹਨ ਅਤੇ ਉਨ੍ਹਾਂ ਨੂੰ ਬਾਹਰ ਕੱਢਣ ਵਾਲਾ ਕੋਈ ਨਹੀਂ। |
| ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥ | Here he cries bittely of prickpain and afterwards burns in the frightful hell. | ਏਥੇ ਉਹ ਚੋਭ ਦੀ ਦਰਦ ਨਾਲ ਬੁਰੀ ਤਰ੍ਹਾਂ ਰੋਂਦਾ ਹੈ ਅਤੇ ਮਗਰੋਂ ਭਿਆਨਕ ਦੋਜ਼ਕ ਅੰਦਰ ਸੜਦਾ ਹੈ। |
| ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥ | What is hell and what heaven the poor thing. The saints reject both of them. | ਕੀ ਦੋਜ਼ਕ ਹੈ ਅਤੇ ਕੀ ਗਰੀਬੜਾ ਬਹਿਸ਼ਤ। ਸਾਧੂ ਦੋਨਾਂ ਨੂੰ ਹੀ ਰੱਦ ਕਰ ਦਿੰਦੇ ਹਨ। |
| ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥ | Through the grace of my Guru, I owe not any obligation to either. | ਆਪਣੇ ਗੁਰਦੇਵ ਜੀ ਦੀ ਦਇਆ ਦੁਆਰਾ, ਮੈਂ ਕਿਸੇ ਦੀ ਭੀ ਮੁਛੰਦਗੀ ਨਹੀਂ ਧਰਾਉਂਦਾ। |
| ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥ | Now I have mounted to the Master's throne and met with the World-Sustainer. | ਹੁਣ ਮੈਂ ਮਾਲਕ ਦੇ ਤਖਤ ਜਾ ਚੜ੍ਹਿਆ ਹਾਂ ਅਤੇ ਸੰਸਾਰ ਦੇ ਥੰਮਣਹਾਰ ਨਾਲ ਮਿਲ ਪਿਆ ਹਾਂ |
| ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥ | The Pervading God and Kabir have become One and no one can distinguish between them. | ਵਿਆਪਕ ਵਾਹਿਗੁਰੂ ਦੇ ਕਬੀਰ ਐਨ ਇਕ ਹੋ ਗਏ ਹਨ ਅਤੇ ਕੋਈ ਭੀ ਉਨ੍ਹਾਂ ਵਿਚ ਪਛਾਣ ਨਹੀਂ ਕੱਢ ਸਕਦਾ। |

Postal Regd. No. PB/0042/2003 RNI Regd. No. 46788/89 ISSN 0972-2335